

# ਭਾਈ ਦਿੱਤ ਸਿੰਘ ਪੱਤ੍ਰਿਕਾ

15/- ਅੰਕ 5 ਸਾਲ 2 ਮਈ 2011 (ਮਾਸਿਕ, ਪੰਜਾਬੀ)



ਮਈ ਦਿਵਸ ਆਉਂਦੇ ਰਹਿਣਗੇ,
ਜਾਂਦੇ ਰਹਿਣਗੇ,
ਵਿਚਾਰਾ ਮਜਦੂਰ ਤਾਂ ਮਜਦੂਰ ਹੀ ਰਹੇਗਾ,
ਨਸੀਬ ਬਸ ਏਂਦਾਂ ਮਜਬੂਰ ਹੀ ਰਹੇਗਾ।



ਬਾਬਾ ਬੰਦਾ ਸਿੰਘ ਬਹਾਦਰ

## ਖਾਲਸਾ ਕਾਲਜ ਵਿਰਾਸਤ ਦੇ ਰੂਪ ਵਿੱਚ ਕੌਮ ਦਾ ਅਜੂਬਾ ਹੈ ਇਸ ਦੀ ਹੋਂਦ ਸਦਾ ਲਈ ਕਾਇਮ ਰਹਿਣੀ ਚਾਹੀਦੀ ਹੈ!




ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਖ ਸਰਪ੍ਰਸਤ-ਸ. ਮਹਿੰਦਰ ਸਿੰਘ ਗਿੱਲ (ਮਾਸਿਕ)

ਸਾਲ-2 ਮਈ, 2011 ਅੰਕ-5




## ਤਤਕਰਾ




ਮਾਇਆ ਭੇਜਣ ਲਈ ਪਤਾ-

ਸੰਪਾਦਕ, ਭਾਈ ਦਿੱਤ ਸਿੰਘ ਪੱਤ੍ਰਿਕਾ

A/C No. 65077080586

ਸਟੇਟ ਬੈਂਕ ਆਫ਼ ਪਟਿਆਲਾ, ਸ਼ਾਖ਼ਾ ਕਜਹੇੜੀ, ਚੰਡੀਗੜ੍ਹ।





ਚੰਦਿਆਂ ਦਾ ਵੇਰਵਾ-

ਇੱਕ ਕਾਪੀ 15/-

| ਸਮਾਂ | ਦੇਸ਼ 'ਚ | ਵਿਦੇਸ਼ 'ਚ |
|---|---|---|
| ਸਾਲਾਨਾ | 150/- | $40 |
| ਪੰਜ ਸਾਲ | 900/- | $200 |
| ਲਾਈਫ਼ ਮੈਂਬਰ | 900/- | $200 |

ਚੰਦਾ ਭੇਜਣ ਲਈ ਪਤਾ-

ਭਾਈ ਦਿੱਤ ਸਿੰਘ ਪੱਤ੍ਰਿਕਾ

#712, ਅਨੰਦਪੁਰ ਕੰਪਲੈਕਸ, ਕਜਹੇੜੀ, ਚੰਡੀਗੜ੍ਹ (ਯੂ.ਟੀ.), ਫ਼ੋਨ ਨੰ. 0172-223163, 9465216530

Email: bhaiditsinghpartika@yahoo.com

Website: www.bhaiditsinghpatrika.com

ਛਾਪਕ ਆਰ.ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ 'ਤੇ ਦੁਰਗਾ ਪ੍ਰਿੰਟ-ਓ-ਪੈਕ, ਕਜਹੇੜੀ (ਚੰਡੀਗੜ੍ਹ), ਫ਼ੋਨ ਨੰ. 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ, ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕੀ

# ਖਾਲਸਾ ਕਾਲਜ ਵਿਰਾਸਤ ਦੇ ਰੂਪ ਵਿੱਚ ਕੌਮ ਦਾ ਅਜੂਬਾ ਹੈ ਇਸ ਦੀ ਹੋਂਦ ਸਦਾ ਲਈ ਕਾਇਮ ਰਹਿਣੀ ਚਾਹੀਦੀ ਹੈ।

- ਨਸੀਬ ਸਿੰਘ ਸੇਵਕ

ਖਾਲਸਾ ਕਾਲਜ ਅੰਮ੍ਰਿਤਸਰ ਸਾਹਿਬ ਸਿੰਘ ਸਭਾ ਲਾਹੌਰ ਦੇ ਅਲੰਬਰਦਾਰਾਂ ਦੀ ਉਸ ਸਮੇਂ ਦੀ ਦੂਰ ਦਰਸ਼ੀ ਸੋਚ ਦਾ ਪੰਜਾਬੀਆਂ ਦੇ ਨਾਂ ਇੱਕ ਤੋਹਫ਼ਾ ਹੈ ਜਿਸ ਸਮੇਂ ਅੰਗਰੇਜਾਂ ਦੀ ਕੂਟਨੀਤੀ ਅਨੁਸਾਰ ਧੜਾਧੜ ਮਿਸ਼ਨਰੀ ਸਕੂਲ, ਕਾਲਜ ਖੋਲ੍ਹੇ ਜਾ ਰਹੇ ਸਨ। ਮਜਬੂਰਨ ਪੰਜਾਬੀਆਂ ਨੂੰ ਇਹਨਾਂ ਸਕੂਲਾਂ, ਕਾਲਜਾਂ ਵਿੱਚ ਪੜ੍ਹਨਾ ਪੈ ਰਿਹਾ ਸੀ ਤੇ ਉਹਨਾਂ ਰਸਮਾਂ ਰਿਵਾਜਾਂ ਮੁਤਾਬਿਕ ਵਿਦਿਆ ਪ੍ਰਾਪਤ ਕਰਨੀ ਪੈ ਰਹੀ ਸੀ। ਇਸ ਲਈ ਕੁਦਰਤੀ ਸੀ ਕਿ ਪੰਜਾਬੀ ਨੌਜਵਾਨ ਪੀੜ੍ਹੀ ਦੀ ਸੋਚ ਉਹਨਾਂ ਮੁਤਾਬਿਕ ਬਣਦੀ ਗਈ। ਸਿੱਖ ਕੌਮ ਲਈ ਫਿਕਰ ਵਾਲੀ ਗੱਲ ਸੀ ਕਿ ਲੋਕ ਇਸਾਈ ਧਰਮ ਕਬੂਲ ਕਰਨ ਲੱਗ ਪਏ ਸਨ। ਇੱਕ ਅਹਿਮ ਘਟਨਾ ਵਾਪਰੀ ਕਿ ਮਿਸ਼ਨਰੀ ਸਕੂਲ ਅੰਮ੍ਰਿਤਸਰ ਦੇ ਰਹੀਸ ਸਿੱਖ ਘਰਾਣਿਆਂ ਦੇ ਚਾਰ ਲੜਕਿਆਂ- ਆਇਆ ਸਿੰਘ, ਅਤਰ ਸਿੰਘ, ਸਾਧੂ ਸਿੰਘ ਤੇ ਸੰਤੋਖ ਸਿੰਘ ਵੱਲੋਂ ਇਸਾਈ ਮੱਤ ਧਾਰਨ ਕਰਨ ਦੀ ਇਛਾ ਪ੍ਰਗਟ ਕਰ ਦਿਤੀ ਸੀ ਜਿਸ ਦੇ ਨਤੀਜੇ ਵਜੋਂ ਸਿੰਘ ਸਭਾ ਅੰਮ੍ਰਿਤਸਰ ਦਾ ਜਨਮ ਹੋਇਆ ਸੀ। ਪਰ ਇਹ ਜਲਦੀ ਹੀ ਦਿਸ਼ਾਹੀਣ ਹੋ ਗਈ ਸੀ ਜਿਸ ਦੇ ਨਤੀਜੇ ਵਜੋਂ ਪ੍ਰੋ. ਗੁਰਮੁਖ ਸਿੰਘ ਤੇ ਭਾਈ ਦਿੱਤ ਸਿੰਘ ਗਿਆਨੀ ਦੇ ਮੋਹਰੀ ਰੋਲ ਕਾਰਨ 1879 ਵਿੱਚ ਸਿੰਘ ਸਭਾ ਲਾਹੌਰ ਬਣੀ। ਇਸ ਸਭਾ ਨੇ ਬਾਕੀ ਵਿਸ਼ਿਆਂ ਦੇ ਨਾਲ ਨਾਲ ਇਸ ਵਿਸ਼ੇ ਵਲ ਵੀ ਵਿਸ਼ੇਸ਼ ਧਿਆਨ ਦਿਤਾ ਕਿ ਕੌਮ ਦੇ ਆਪਣੇ ਵਿਦਿਅਕ ਅਦਾਰੇ ਹੋਣੇ ਜਰੂਰੀ ਹਨ। ਇਸ ਤਰ੍ਹਾਂ ਸਿੰਘ ਸਭਾ ਲਾਹੌਰ ਦੇ ਮੋਹਰੀਆਂ ਵਲੋਂ ਖਾਲਸਾ ਕਾਲਜ ਖੋਲਣਾ ਇਕ ਮੀਲ ਪੱਥਰ ਸੀ ਜੋ ਸਦੀਆਂ ਤੀਕਰ ਕੌਮ ਦੀ ਵਿਰਾਸਤ ਦੇ ਰੂਪ ਵਿੱਚ ਇੱਕ ਅਜੂਬੇ ਵਜੋਂ ਜਾਣਿਆ ਜਾਂਦਾ ਰਹੇਗਾ।

ਖਾਲਸਾ ਕਾਲਜ ਨੂੰ ਯੂਨੀਵਰਸਿਟੀ ਵਿੱਚ ਬਦਲਣ ਦਾ ਲਾਲਚ ਦੇਣਾ ਕਿਸੇ ਖਾਸ ਗੁੱਝੀ ਸਿਆਸਤ ਦੀ ਦੇਣ ਹੈ ਜਿਸ ਨਾਲ ਕਾਲਜ ਦੀ ਹੋਂਦ ਖਤਮ ਹੋ ਜਾਵੇਗੀ ਤੇ ਯੂਨੀਵਰਸਿਟੀ ਨਿੱਜੀ ਹੱਥਾਂ ਵਿੱਚ ਚਲੀ ਜਾਵੇਗੀ। ਕੌਮ ਨੂੰ ਇਹ ਬਿਲਕੁਲ ਵੀ ਮਨਜ਼ੂਰ ਨਹੀਂ। ਕਾਲਜ ਦੇ ਸਟਾਫ, ਬੁਧੀਜੀਵੀ ਵਰਗ ਤੇ ਹੋਰ ਬਹੁਤ ਸਾਰੀਆਂ ਸੰਸਥਾਵਾਂ ਵਧਾਈ ਦੀਆਂ ਪਾਤਰ ਹਨ ਕਿ ਉਹਨਾਂ ਨੇ ਸਮੇਂ ਸਿਰ ਹਲਚਲ ਪੈਦਾ ਕਰਕੇ ਖਾਲਸਾ ਕਾਲਜ ਦੀ ਹੋਂਦ ਨੂੰ ਮਲੀਆਮੇਟ ਕਰਨ ਤੋਂ ਬਚਾ ਲਿਆ ਹੈ। ਜੇ ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ ਸਿੰਘ ਬਾਦਲ ਵਲੋਂ ਦਿੱਤੇ ਬਿਆਨ 'ਤੇ ਯਕੀਨ ਕਰ ਲਈਏ ਤਾਂ ਉਹਨਾਂ ਨੇ ਸਾਫ ਸਾਫ ਕਹਿ ਦਿਤਾ ਹੈ ਕਿ ਕਾਲਜ ਨੂੰ ਯੂਨੀਵਰਸਿਟੀ ਵਿੱਚ ਤਬਦੀਲ ਨਹੀਂ ਕੀਤਾ ਜਾਵੇਗਾ।

**ਅਸੀਂ ਯੂਨੀਵਰਸਿਟੀ ਦਾ ਵਿਰੋਧ ਬਿਲਕੁਲ ਨਹੀਂ ਕਰਾਂਗੇ। ਜੇ ਯੂਨੀਵਰਸਿਟੀ ਬਣਾਉਣੀ ਹੀ ਹੈ ਹੋਰ ਜ਼ਮੀਨ ਲੈ ਕੇ ਬਣਾਈ ਜਾਵੇ। ਇਥੇ ਇੱਕ ਜਰੂਰੀ ਸੁਝਾਅ ਦੇਣਾ ਚਾਹਾਂਗੇ ਕਿ ਯੂਨੀਵਰਸਿਟੀ ਜਰੂਰ ਬਣਾਈ ਜਾਵੇ ਪਰ ਉਹਨਾਂ ਦੋ ਮਹਾਨ ਵਿਦਵਾਨਾਂ- ਪ੍ਰੋ. ਗੁਰਮੁਖ ਸਿੰਘ ਤੇ ਭਾਈ ਦਿੱਤ ਸਿੰਘ ਗਿਆਨੀ ਦੇ ਨਾਂ ਤੇ ਸਾਂਝੇ ਤੌਰ 'ਤੇ ਜਿਨ੍ਹਾਂ ਨੇ ਕਿ ਖਾਲਸਾ ਕਾਲਜ ਲਈ ਦਿਨ ਰਾਤ ਇੱਕ ਕਰਕੇ ਮਿਹਨਤ ਕੀਤੀ ਸੀ।**

ਕੌਮ ਦੇ ਇਹਨਾਂ ਦੋਨਾਂ ਮਹਾਨ ਸਪੂਤਾਂ ਨੇ ਆਪਣੇ ਬਾਕੀ ਸਾਥੀਆਂ ਨਾਲ ਮਿਲ ਕੇ ਦਰ ਦਰ ਜਾਕੇ ਝੋਲੀ ਅੱਡੀ ਸੀ। ਹਰ ਵਰਗ ਦੇ ਲੋਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ ਸੀ ਤੇ ਆਖਰ 22 ਅਕਤੂਬਰ 1893 ਨੂੰ ਮਿਡਲ ਸਕੂਲ ਦੀਆਂ ਕਲਾਸਾਂ ਨਾਲ ਖਾਲਸਾ ਕਾਲਜ ਸ਼ੁਰੂ ਹੋ ਗਿਆ ਸੀ। ਭਾਈ ਦਿੱਤ ਸਿੰਘ ਵੱਲੋਂ 23 ਅਕਤੂਬਰ 1893 ਦੇ ਖਾਲਸਾ ਅਖਬਾਰ ਲਾਹੌਰ ਦੇ ਆਪਣੀ ਸੰਪਾਦਕੀ ਵਿੱਚ ਖਾਲਸਾ ਕਾਲਜ ਦੀ ਸ਼ੁਰੂਆਤ ਦੀ ਖੁਸ਼ੀ ਵਿੱਚ ਬਹੁਤ ਪ੍ਰਭਾਵਸ਼ਾਲੀ ਵਿਚਾਰ ਪੇਸ਼ ਕੀਤੇ ਹਨ। "ਖਾਲਸਾ ਕੌਮ ਇਸ ਸਿਖਯਾ ਦੇ ਧਨ ਤੇ ਨਿਰਧਨ ਅਤੇ ਬੇਖਬਰ ਹੋਨੇ ਦੇ ਕਾਰਨ ਇਨ੍ਹਾਂ ਨਾਲ ਦੀ ਸਾਥੀ ਕੌਮਾਂ ਨਾਲੋਂ ਬਹੁਤ ਹੀ ਪਿੱਛੇ ਰਹਿ ਗਈ ਸੀ ਪ੍ਰੰਤੂ ਪੰਥ ਦੇ ਹਿਤਕਾਰੀਆਂ ਦੇ ਚਿਤਾਂ ਵਿੱਚ ਇਹ ਦੁਰਦਿਸ਼ਾ ਦੁਖਦਾਈ ਕੰਡੇ ਦੀ ਤਰਹਿ ਰੜਕਦੀ ਸੀ ਉਨ੍ਹਾਂ ਨੇ ਇਸ ਦੇ ਦੂਰ ਕਰਨ ਲਈ ਬਹੁਤ ਕਾਲ ਤੇ ਯਤਨ ਕਰਨਾ ਅਰੰਭ ਕੀਤਾ ਸੀ ਜਿਸ ਤੇ ਉਨ੍ਹਾਂ ਦੀ ਕੋਸ਼ਿਸ਼ ਦਾ ਫਲ

ਅਜ ਖਾਲਸਾ ਕਾਲਜ ਦਾ ਛੋਟਾ ਹਿੱਸਾ ਮਿਡਲ ਸਕੂਲ 22 ਅਕਤੂਬਰ ਸੰਨ 1893 ਈ. ਨੂੰ ਸ੍ਰੀ ਅੰਮ੍ਰਿਤਸਰ ਜੀ ਵਿਚ ਖੋਲਿਆ ਜਾਂਦਾ ਹੈ। "ਭਾਈ ਦਿੱਤ ਸਿੰਘ ਦੁਆਰਾ ਅੱਗੇ ਕੀਤੀਆਂ ਗਈਆਂ ਅਪੀਲਾਂ ਵਿੱਚ ਇਹ ਵੀ ਕਿਹਾ ਗਿਆ:- **"ਐ ਧਰਮ ਦੇ ਨਾਮ ਪਰ ਕੁਰਬਾਨ ਹੋਨੇਹਾਰੋ ਆਪ ਇਸ ਸ਼ੁਭ ਧਰਮ ਸੰਬੰਧੀ ਕਾਰਜ ਪਰ ਅਪਨੇ ਤਨ, ਮਨ ਅਤੇ ਧਨ ਦੀ ਕੁਰਬਾਨੀ ਕਰੋ-ਐ ਖਾਲਸਾ ਪੰਥ ਦੇ ਸਿਰੋਮਣੀ ਪੁਰਖੋ ਆਪ ਇਸ ਕੌਮ ਦੇ ਬੱਚਿਆਂ ਨੂੰ ਇਸ ਉਤਮ ਧਾਰਮਕ ਅਤੇ ਬਿਵਹਾਰਕ ਸਿਖਯਾ ਦੇ ਵਾਸਤੇ ਉਦਾਰਤਾ ਦਿਖਾਓ।"** ਭਾਈ ਦਿੱਤ ਸਿੰਘ ਜੀ ਨੇ ਕਾਲਜ ਨੂੰ ਬਣਾਉਣ ਲਈ ਵਿਸ਼ੇਸ਼ ਰੋਲ ਅਦਾ ਕੀਤਾ ਸੀ। ਇਸ ਦੀ ਪੁਸ਼ਟੀ ਲਈ ਅਸੀਂ ਕੁਝ ਨੁਕਤੇ ਪੇਸ਼ ਕਰ ਰਹੇ ਹਾਂ। ਪਹਿਲਾ ਇਹ ਕਿ ਮਿਡਲ ਸਕੂਲ ਦੀਆਂ ਕਲਾਸਾਂ ਲਈ ਪੰਜਾਬੀ ਪੁਸਤਕਾਂ ਗੁਰੂਆਂ ਦੇ ਜੀਵਨ ਸਬੰਧੀ ਇਹਨਾਂ ਨੇ ਹੀ ਲਿਖੀਆਂ ਸਨ। ਇਹਨਾਂ ਵਿਚੋਂ ਇਕ ਪੁਸਤਕ ਦੇ ਮੁੱਖ ਬੰਦ ਵਿੱਚ ਕਾਲਜ ਸਕੱਤਰ ਨੇ ਇਸ ਤਰ੍ਹਾਂ ਲਿਖਿਆ ਹੈ:-

**"ਖਾਲਸਾ ਕਾਲਜ ਸਕੂਲ ਦੇ ਛੋਟੇ ਵਿਦਿਆਰਥੀਆਂ. ਲਈ ਜੋ ਦਸੋਂ ਗੁਰੂ ਸਾਹਿਬਾਂ ਦੀਆਂ ਦਸ ਛੋਟੀਆਂ ਜਨਮ ਸਾਖੀਆਂ ਬਣਾਈਆਂ ਗਈਆਂ ਹਨ, ਉਹਨਾਂ ਵਿਚੋਂ ਇਹ ਜਨਮ ਸਾਖੀ ਦੂਸਰੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਹੈ।...."**

ਪਾਠ ਪੁਸਤਕ ਵਜੋਂ ਲਿਖੀ ਇਸ ਜਨਮਸਾਖੀ ਦੇ ਲੇਖਕ ਭਾਈ ਦਿੱਤ ਸਿੰਘ ਨੇ ਆਰੰਭ ਵਿੱਚ ਬੜੇ ਉਮਾਹ ਨਾਲ ਲਿਖਿਆ:-

**'ਅੰਮ੍ਰਿਤਸਰ ਮਧ ਖਾਲਸਾ ਕਾਲਜ ਪ੍ਰਗਟਯੋ ਆਇ।**
**ਯਹ ਸੁਨ ਸਭ ਗੁਨੀਅਨ ਕੇ ਚਵਯੋ ਚਿੱਤ ਮੈਂ ਚਾਇ।**
**ਆਇਸ ਪਾਇ ਸਕਤ੍ਰ ਕੀ ਰਚਨ ਲਗੇ ਸੁਭ ਗ੍ਰੰਥ।**
**ਬਿਦਯਾ ਧਰਮ ਪ੍ਰਚਾਰ ਕੇ ਜਨ ਯਹ ਪਾਵਨ ਪੰਥ'।**

ਉਨ੍ਹਾਂ ਨੇ ਖਾਲਸਾ ਕਾਲਜ ਖੋਲ੍ਹੇ ਜਾਣ ਤੇ "ਖਾਲਸਾ ਕਾਲਜ ਤੇ ਪੰਥ ਨੂੰ ਲਾਭ" ਸਿਰਲੇਖ ਹੇਠ ਦੋਹਰਾ, ਚੌਪਈ ਤੇ ਦਵੈਯਾ ਛੰਦ ਵਿਚ ਇਸ ਪ੍ਰਕਾਰ ਲਿਖਿਆ:-

**ਅਹੋ ਖਾਲਸਾ ਪੰਥ ਅਬ ਜਾਗੇ ਤੁਮਰੇ ਭਾਗਾ।**
**ਜਿਸ ਤੇ ਤੇਰੇ ਕੁਲ ਹਿਤਾਰੀਆ ਕਲ ਪਤਰ ਲਾਗਾ।**

ਦੂਸਰਾ ਆਪਣੇ ਅਖਬਾਰ ਵਿੱਚ ਗਿਆਨੀ ਜੀ ਨੇ ਵਾਰਤਕ ਦੇ ਨਾਲ ਨਾਲ ਕਵਿਤਾ ਦੇ ਰੂਪ ਵਿੱਚ ਵੀ ਖਾਲਸਾ ਕਾਲਜ ਸਬੰਧੀ ਵਾਰ ਵਾਰ ਖੁਸ਼ੀ ਪ੍ਰਗਟ ਕਰਨ ਦੇ ਨਾਲ ਨਾਲ ਜਾਣਕਾਰੀ ਵੀ ਦਿੱਤੀ।

**ਤੀਜਾ ਭਾਈ ਦਿੱਤ ਸਿੰਘ ਉਮਰ ਭਰ ਇਸ ਕਾਲਜ ਦੀ ਪ੍ਰਬੰਧਕੀ ਕਮੇਟੀ ਦੇ ਮੈਂਬਰ ਰਹੇ।**

ਚੌਥੇ: 1905 ਤੋਂ ਲਗਾਤਾਰ ਖਾਲਸਾ ਕਾਲਜ ਵਲੋਂ ਹੁਸ਼ਿਆਰ ਵਿਦਿਆਰਥੀਆਂ ਨੂੰ ਗਿਆਨੀ ਦਿੱਤ ਸਿੰਘ ਅਵਾਰਡ ਦਿੱਤਾ ਜਾਂਦਾ ਹੈ। ਪੰਜਵਾਂ ਉਸ ਵਿਸ਼ੇਸ਼ ਮੀਟਿੰਗ ਦਾ ਵੇਰਵਾ ਹੈ ਜਿਸ ਵਿੱਚ ਖਾਲਸਾ ਕਾਲਜ ਲਈ ਮਾਇਆ ਇੱਕਠੀ ਕਰਨ ਸਬੰਧੀ ਵਿਚਾਰ ਜੋ ਰਹੀ ਸੀ। ਸ ਦਿਆਲ ਸਿੰਘ ਮਜੀਠਿਆ ਨੇ ਵਿਚਾਰ ਰੱਖਿਆ ਕਿ ਕਾਲਜ ਤੇ ਆਉਣ ਵਾਲਾ ਸਾਰਾ ਖਰਚਾ ਮੈਂ ਕਰਾਂਗਾ ਪਰ ਸ਼ਰਤ ਇਹ ਹੈ ਕਿ ਕਾਲਜ ਦਾ ਨਾਂ ਮੇਰੇ ਨਾਂ ਤੇ ਰੱਖਿਆ ਜਾਵੇ। ਗਿਆਨੀ ਦਿੱਤ ਸਿੰਘ ਹੁਰਾਂ ਨੇ ਉਸੀ ਸਮੇਂ ਉੱਠ ਕੇ ਵਿਰੋਧ ਕੀਤਾ ਤੇ ਕਿਹਾ ਇਹ ਕਾਲਜ ਕੌਮ ਦੇ ਸਰਮਾਏ ਵਜੋਂ ਬਣਾਉਣਾ ਹੈ ਇਸ ਦਾ ਨਾਂ ਖਾਲਸਾ ਕਾਲਜ ਹੀ ਹੋਵੇਗਾ ਜੋ ਕਿ ਪ੍ਰਵਾਨ ਹੋ ਗਿਆ ਸੀ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਸਿੰਘ ਸਭਾ ਲਾਹੌਰ ਦੇ ਮੋਹਰੀਆਂ ਦੇ ਨਾਲ ਨਾਲ ਪੰਜਾਬ ਦੀ ਆਮ ਜਨਤਾ, ਵੱਡੇ ਛੋਟੇ ਘਰਾਣਿਆਂ ਦਾ ਯੋਗਦਾਨ, ਇਸ ਖਾਲਸਾ ਕਾਲਜ ਦੀ ਉਸਾਰੀ ਵਿੱਚ ਪਿਆ ਹੋਇਆ ਹੈ। ਯੂਨੀਵਰਸਿਟੀ ਵਿੱਚ ਬਦਲਣ ਦੇ ਮੁੱਦੇ 'ਤੇ ਜੋ ਵੱਖ ਵੱਖ ਧਿਰਾਂ ਦੀਆਂ ਵਿਰੋਧ ਵਿੱਚ ਅਵਾਜਾਂ ਉਠੀਆਂ ਹਨ ਉਹ ਇਨ੍ਹਾਂ ਭਾਵਨਾਵਾਂ ਦਾ ਹੀ ਨਤੀਜਾ ਹਨ। ਸੋ ਕੌਮ ਦੀ ਇਹ ਵੱਡਮੁੱਲੀ ਵਿਰਾਸਤ ਹਮੇਸ਼ਾ ਹਮੇਸ਼ਾ ਲਈ ਕਾਇਮ ਰਹਿਣੀ ਜਰੂਰੀ ਹੈ।

ਖਾਲਸਾ ਕਾਲਸ ਆਪਣੇ ਆਪ ਵਿੱਚ ਇੱਕ ਅਜੇਹਾ ਇਤਿਹਾਸਕ ਮੀਲ ਪੱਥਰ ਹੈ ਜਿਸ ਦਾ ਆਪਣਾ ਵਿਲੱਖਣ ਰੁੱਤਬਾ ਹੈ, ਨਾਮ ਹੈ, ਜੋ ਯੂਨੀਵਰਸਿਟੀ ਵਿੱਚ ਤਬਦੀਲ ਹੋ ਜਾਣ ਨਾਲ ਖਤਮ ਹੋ ਜਾਵੇਗਾ ਤੇ ਜਿਨ੍ਹਾਂ ਆਗੂਆਂ ਨੇ ਇਸ ਲਈ ਘਾਲਣਾ ਘੱਲੀਆਂ ਸਨ ਉਹਨਾਂ ਦੀਆਂ ਆਤਮਾਵਾਂ ਦਾ ਕਤਲ ਹੋਵੇਗਾ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਖਾਲਸਾ ਕਾਲਜ ਅੰਮ੍ਰਿਤਸਰ ਦੀ ਯੂਨੀਵਰਸਿਟੀ ਵਿੱਚ ਤਬਦੀਲੀ ਦਾ ਡੱਟ ਕੇ ਵਿਰੋਧ ਕਰਦਾ ਹੈ ਤੇ ਕਿਸੇ ਵੀ ਹਾਲਤ ਵਿੱਚ ਇਸ ਯੋਜਨਾ ਨੂੰ ਸਫਲ ਨਹੀਂ ਹੋਣ ਦੇਵਾਗੇ। ਵਿਸ਼ਵ ਭਰ ਦੀਆਂ ਸਮੂਹ ਸਿੱਖ ਭਾਈਚਾਰੇ, ਪੰਜਾਬੀ ਭਾਈਚਾਰੇ ਤੇ ਸਮੂਹ ਜਥੇਬੰਦੀਆਂ ਨੂੰ ਅਪੀਲ ਹੈ ਕਿ ਉਹ ਇਸ ਦਾ ਡੱਟ ਕੇ ਵਿਰੋਧ ਕਰਨ ਤਾਂ ਅੱਗੇ ਤੋਂ ਵੀ ਅਜੇਹਾ ਕਰਨ ਦਾ ਸੁਪਨਾ ਵੀ ਨਾ ਲਿਆ ਜਾ ਸਕੇ।

9465216530

111 ਸਾਲ ਪਹਿਲਾ
ਸੰਪਾਦਕੀ

## ਖਾਲਸਾ ਅਖ਼ਬਾਰ ਲਾਹੌਰ

*11 ਅਗਸਤ 1899*

# ਖਾਲਸਾ ਨੂੰ ਉਨਤੀ ਕਰਨ ਲਈ ਉੱਤਮ ਸਮਯ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਗਿਆਨੀ

ਜਦ ਅਸੀਂ ਅਪਨੇ ਮੁਲਕ ਦੀ ਤਾਰੀਖ ਪਰ ਖਯਾਲ ਕਰਦੇ ਹਾਂ ਤਦ ਏਹੋ ਪਾਉਂਦੇ ਹਾਂ ਕਿ ਏਥੇ ਅਮਨ ਦਾ ਜ਼ਮਾਨਾ ਕਦੇ ਭੀ ਨਹੀਂ ਆਇਆ ਸੀ ਜਿਸ ਵਿੱਚ ਹਰ ਮਜ਼ਹਬ ਯਾ ਕੌਮ ਨੂੰ ਅਪਨੇ ਸੁਧਾਰ ਯਾ ਉਨਤੀ ਦਾ ਸਮਯ ਮਿਲਯਾ ਹੋਵੇ॥

ਮੁਸਲਮਾਨਾਂ ਦੇ ਰਾਜ ਤੇ ਪਹਿਲੇ ਭਾਵੇਂ ਇਸ ਦੇਸ ਵਿੱਚ ਸਵਾਇ ਚਾਰੇ ਬਰਨਾਂ ਦੇ ਹੋਰ ਕੋਈ ਕੌਮ ਯਾ ਧਰਮ ਨਹੀਂ ਸੀ,ਜਿਸ ਤੇ ਕੇਵਲ ਹਿੰਦੂ ਲੋਗ ਹੀ ਇਸ ਦੇਸ ਦੇ ਰਹਿਨੇ ਵਾਲੇ ਰਾਜੇ,ਅਤੇ ਪ੍ਰਜਾ ਸਨ,ਜਿਨ੍ਹਾਂ ਦੇ ਹਾਲਾਤ ਸਾਨੂੰ ਪੁਰਾਣਾਂ ਅਤੇ ਸਿੰਮ੍ਰਿਤੀਆਂ ਤੇ ਮਿਲਦੇ ਹਨ,ਪਰੰਤੂ ਉਸ ਸਮਯ ਵਿੱਚ ਭਾਵੇਂ ਉਨ੍ਹਾਂ ਦੇ ਨਯਾਇ,ਨੀਤੀ ਅਰ ਪਰਜਾ ਪਾਲਨ ਦੇ ਤਰੀਕੇ ਤਾਂ ਬਹੁਤ ਹੀ ਚੰਗੇ ਦੱਸੇ ਗਏ ਹਨ,ਅਰ ਉਸ ਸਮਯ ਦੇ ਵਿੱਦਵਾਨ ਜਿਨ੍ਹਾਂ ਦਾ ਨਾਮ ਅੱਜ ਕੱਲ ਮੁਨੀ ਅਤੇ ਰਿਖੀ ਪੁਕਾਰਿਆ ਜਾਂਦਾ ਹੈ ਵੱਡੇ-2 ਵਿੱਦਵਾਨ ਸੇ ਜਿਨ੍ਹਾਂ ਦੇ ਰਚੇ ਹੋਏ ਪੁਸਤਕ ਅਤੇ ਉਨ੍ਹਾਂ ਦੀ ਅਧਭੁਤ ਰਚਨਾ ਦੇ ਸਮਝਨ ਲਈ ਬਹੁਤ ਸਾਰੀ ਵਿੱਦਯਾ ਅਤੇ ਬੁਧਿ ਦੀ ਲੋੜਹੈ,ਏਸੇ ਤਰ੍ਹਾਂ ਉਨ੍ਹਾਂ ਦੇ ਜੰਗ ਅਰ ਸ਼ਸਤ੍ਰ ਵਿੱਦਯਾ ਦੇ ਢੰਗ ਇੱਕ ਐਸੇ ਨਿਰਾਲੇ ਸਨ ਜਿਨ੍ਹਾਂ ਨਾਲ ਓਹ ਬਹੁਤ ਕੁਛ ਕਾਮਯਾਬੀ ਹਾਸਲ ਕਰਦੇ ਸਨ, ਉਨ੍ਹਾਂ ਦੇ ਬਾਣਾਂ ਦੇ ਨਾਮ ਹੀ ਅਗਨਬਾਣ ਅਤੇ ਮੇਘ ਬਾਣ ਆਦਿਕ ਨਾਮ ਦਸਦੇ ਹਨ ਜੋ ਅਗਨੀ ਅਤੇ ਬਰਖਾ ਦੀ ਰਚਨਾਂ ਕੇਵਲ ਉਨ੍ਹਾਂ ਦੇ ਧਨਖਬਾਣ ਦੇ ਚਲਨ ਦੀ ਸੋਭਾ ਸੀ॥

ਪਰੰਤੂ ਫਿਰ ਭੀ ਉਸ ਸਮਯ ਵਿੱਚ ਉਨਤੀ ਦਾ ਤਰੀਕਾ ਯਾ ਢੰਗ ਇਸ ਤਰ੍ਹਾਂ ਦਾ ਸਾ ਜੋ ਹਰ ਇੱਕ ਮਨੁੱਖ ਮਾਤ੍ਰ ਦੇ ਵਾਸਤੇ ਉਸ ਦਾ ਦਰਵਾਜ਼ਾ ਖੁਲ੍ਹਾ ਨਹੀਂ ਸੀ,ਜਿਸ ਤੇ ਉਨ੍ਹਾਂ ਨੇ ਸਾਰੇ ਕਾਰੋਬਾਰ ਅਰ ਹੁਨਰ ਚਾਰ ਵਰਨਾਂ ਦੇ ਹਿੱਸੇ ਵਿੱਚ ਵੰਡ ਦਿੱਤੇ ਸਨ,ਜੈਸਾ ਕਿ ਵੇਦ ਦਾ ਪੜ੍ਹਨਾ ਪੜ੍ਹਾਉਣਾ, ਯੱਗ ਕਰਨਾ ਕਰਾਉਣਾ ਬ੍ਰਾਮਨਾ ਦੇ ਹਿੱਸੇ ਵਿੱਚ ਸਾ ਜੋ ਹੋਰ ਕੋਈ ਇਸ ਵਿੱਚ ਦਖਲ ਹੀ ਨਹੀਂ ਦੇ ਸੱਕਦਾ ਸਾ ਪਰੰਤੂ ਜੋ ਕੋਈ ਇਸ ਆਗਿਆ ਨੂੰ ਭੰਗ ਕਰਦਾ ਸੀ ਉਸ ਵਾਸਤੇ ਅਜੇਹੀ ਸਜ਼ਾ ਸੀ ਕਿ ਸੁੱਕੇ ਦਰਖਤ ਵਿੱਚ ਪਾਕੇ ਸਾੜਿਆ ਜਾਂਦਾ ਸੀ ਯਾ ਉਸ ਦੇ ਮੂੰ ਹ ਵਿੱਚ ਸਿੱਕਾ ਢਾਲਕੇ ਪਾਇਆ ਜਾਂਦਾ ਸੀ ਜੋ ਅੱਜ ਕੱਲ ਬੁਰੀ ਮੌਤ ਸੱਦੀਦੀ ਹੈ,ਹੋਰ ਸਿਰ ਮੁੰਨਕੇ ਸ਼ਹਿਰ ਤੇ ਬਾਹਰ ਕਰਦੇਨਾ ਤਾਂ ਇੱਕ ਆਮ ਬਾਤ ਸੀ॥

ਇਸੇ ਤਰ੍ਹਾਂ ਛੱਤ੍ਰੀ ਨੂੰ ਸ਼ਸਤ੍ਰ ਵਿੱਦਯਾ ਦਾ ਸਿੱਖਨਾ, ਸਖਾਉਨ੍ਹਾ ਅਰ ਪਰਜਾ ਪਾਲਨ ਕਰਨਾ,ਬ੍ਰਹਮਣਾਂ ਦੀ ਸੇਵਾ ਅਰ ਯੱਗ ਆਦਿਕ ਦੀ ਵਿਧੀ ਕਰਾਉਨੀ ਕੰਮ ਹੁੰਦਾ ਸਾ,ਜਿਸਨੂੰ ਓਹ ਕੇਲ ਅਪਨੀ ਹੀ ਜ਼ਾਤੀ ਦਾ ਅਧਕਾਰ ਸਮਝਕੇ ਦੂਸਰੇ ਨੂੰ ਇਸ ਵਿੱਚ ਦਖਲ ਨਹੀਂ ਦੇਂਦੇ ਸਨ,ਅਰ ਭਾਵੇਂ ਓਹ ਕਿਤਨੇ ਹੀ ਉਨਤੀ ਕਰ ਜਾਨ ਪਰ ਫਿਰ ਭੀ ਬ੍ਰਾਹਮਨਾਂ ਦੇ ਦਾਸ ਰਹਿੰਦੇ ਸੇ॥

ਇਸ ਤੇ ਅੱਗੇ ਵੈਸ਼ਾਂ ਦੀ ਉਨਤੀ ਬਨਜ ਬਯਾਪਾਰ ਖੇਤੀ ਅਰ ਪਸ਼ੂ ਪਾਲਨਾ ਹੀ ਹੁੰਦੀ ਸੀ ਜਿਨ੍ਹਾਂ ਦਾ ਸ਼ਸਤ੍ਰ ਵਿੱਦਯਾ ਅਤੇ ਸ਼ਾਸਤ੍ਰ ਵਿੱਦਯਾ ਵਿੱਚ ਕੋਈ ਅਧਕਾਰ ਨਹੀਂ ਸੀ ਅਰ ਜੇ ਕੋਈ ਉਸ ਤਰਫ ਖਿਆਲ ਕਰਦਾ ਸੀ ਸੋ ਰਾਜ ਦੰਡ ਦਾ ਅਧਕਾਰੀ ਹੁੰਦਾ ਸੀ॥ ਇਸ ਤੇ ਅੱਗੇ ਚੌਥੇ ਸ਼ੂਦਰ ਤਾਂ ਵਿਚਾਰੇ ਨਿਰੇ ਪਸ਼ੂਆਂ ਦੇ ਬਰਾਬਰ ਭੀ ਨਹੀਂ ਸੇ ਕਿਉਂਕਿ ਵੇਦਾਂ ਦਾ ਤਾਂ ਨਾਮ ਲੈਣਾ ਭੀ ਉਨ੍ਹਾਂ ਲਈ ਮਹਾਂ ਪਾਪ ਸਾ ਅਰ ਨਿਰਾ ਪਾਣੀ ਭਰਨੇ,ਹਜਾਮਤਾਂ ਕਰਨੀਆਂ,ਕਪੜੇ ਬੁਣਕੇ ਦੇਨੇ,ਜੁੱਤੀ ਜੋੜ ਪਹਰਾਉਨੇ ਆਦਿਕ ਸੇਵਾ ਉਨ੍ਹਾਂ ਦਾ ਕੰਮ ਹੁੰਦਾ ਸੀ ਅਰ ਸ਼ਸਤ੍ਰ ਅਤੇ ਸ਼ਾਸਤ੍ਰ ਵਿੱਦਯਾ ਸਿੱਖਨਾ ਉਨ੍ਹਾਂ ਲਈ ਰਾਜ ਦੰਡ ਦਾ

ਅਧਕਾਰੀ ਕਰਦਾ ਸੀ,ਜਿਸਤੇ ਓਹ ਪੈਦਾ ਹੁੰਦੇ ਹੀ ਸਦਾ ਦੇ ਲਈ ਗੁਲਾਮ ਸਨ॥

ਇਸ ਤੇ ਅੱਗੇ ਮੁਸਲਮਾਨਾਂ ਦੇ ਸਮਯ ਵਿੱਚ ਭੀ ਓਸਾ ਹੀ ਹਾਲ ਸਾ ਜੋ ਕੋਈ ਆਦਮੀ ਅਪਨੀ ਧਾਰਮਕ ਯਾ ਸਾਮਾਜਕ ਉੱਨਤੀ ਨਹੀਂ ਕਰ ਸੱਕਦਾ ਸੀ, ਕਿਉਂਕਿ ਸਾਮਾਜਕ ਉੱਨਤੀ ਤਾਂ ਮੁਸਲਮਾਨਾਂ ਨੇ ਹਿੰਦੂ ਲੋਗਾਂ ਨੂੰ ਗੁਲਾਮ ਬਨਾਕੇ ਰੋਕ ਦਿੱਤੀ ਸੀ ਅਰ ਧਾਰਮਕ ਦਾ ਕਿਤੇ ਨਾਮ ਭੀ ਨਹੀਂ ਰਹਿਨ ਦਿੱਤਾ ਸੀ ਬਲਕਿ ਐਥੋਂ ਤਕ ਹੋਇਆ ਸਾ ਜੋ ਇੱਕ ਬਾਦਸ਼ਾਹ ਨੇ ਕਈ ਹਜ਼ਾਰ ਪੁਸਤਕ ਸੰਸਕ੍ਰਿਤ ਦਾ ਅੱਗ ਵਿੱਚ ਪਾਕੇ ਸਾੜ ਦਿੱਤਾ ਸੀ, ਅਰ ਆਖਿਆ ਸਾ ਕਿ ਜੈ ਇਹ ਕੁਰਾਨ ਮਸੀਦ ਦੇ ਉਲਟ ਹਨ ਤਾਂ ਭੀ ਇਨ੍ਹਾਂ ਦੀ ਕੋਈ ਲੋੜ ਨਹੀਂ ਹੈ ਅਰ ਜੇ ਉਸ ਦੇ ਮੁਤਾਬਕ ਹਨ ਤਾਂ ਭੀ ਕੋਈ ਲੋੜ ਨਹੀਂ ਹੈ,ਕਿਉਂਕਿ ਕੁਰਾਨ ਮਜੀਦ ਅੱਗੇ ਹੀ ਹੈ,ਇਸੇ ਤਰ੍ਹਾਂ ਪਰਜਾ ਨੂੰ ਚਾਵਲ, ਖੰਡ ਅਤੇ ਬਨਾਤੀ ਜੁੱਤੀ, ਸੂਹਾ ਬਸਤ੍ਰ ਆਦਿਕ ਦੇ ਖਾਨ ਹਡਾਉਨ ਦੀ ਅਜ਼ਾਦੀ ਦਾ ਨਾਮ ਭੀ ਨਹੀਂ ਜਾਨ ਸਕਦਾ ਸੀ ਅਰ ਨਾ ਉੱਨਤੀ ਕਰ ਸਕਦਾ ਸੀ॥

ਖਾਸ ਕਰਕੇ ਖਾਲਸਾ ਲਈ ਤਾਂ ਓਹ ਸਮਯ ਕਾਲ ਰੂਪ ਸਾ ਜਿਸ ਤੇ ਇਸ ਨੂੰ ਕਿਤੇ ਧਰਤੀ ਪਰ ਰਹਿਨ ਦਾ ਵੀ ਹੁਕਮ ਨਹੀਂ ਸਾ,ਅਰ ਜੰਗਲੀ ਜਾਨਵਰਾਂ ਵਾਂਗ ਅਪਨਾ ਨਿਰਬਾਹ ਕਰਦਾ ਸਾ ਤੇ ਉੱਨਤੀ ਦਾ ਹੋਨਾ ਬਹੁਤ ਹੀ ਕਠਨ ਹੈ ਸੀ॥

ਇਸ ਤੇ ਅੱਗੇ ਜਦ ਲਾਹੌਰ ਦਾ ਘਰ ਜ਼ੋਰ ਪਰ ਆਇਆ ਤਦ ਭੀ ਖਾਲਸਾ ਨੂੰ ਉੱਨਤੀ ਦਾ ਸਮਯ ਨਹੀਂ ਸਾ ਕੇਵਲ ਅਪਨੇ ਹੀ ਭਾਈਚਾਰੇ ਦਾ ਵੱਢਣ ਟੁੱਕਨ ਅਰ ਉਸ ਦੇ ਖੂਨ ਦੇ ਤਿਲਕ ਲਾਉਣ ਦਾ ਕੰਮ ਅਰੰਭਿਆ ਹੋਇਆ ਸੀ,ਰਾਜ ਭਾਗ ਪਹਾੜੀ ਅਤੇ ਮਿਸਰਾ ਸਿੰਘ ਹੁਰੀਂ ਸਾਂਭੀ ਬੈਠੇ ਸਨ ਆਪ ਖਾਲਸਾ ਜੀ ਜੈਕਾਰੇ ਬਕਾਰੇ ਗਜਾਕੇ ਸਰਹੱਦ ਪਰ ਸਿਰ ਕਟਾਉਂਦਾ ਸਾ,ਅਰ ਅਪਨੇ ਹੀ ਕੁਨਬੇ ਨੂੰ ਮਿਟਾਉਂਦਾ ਸਾ,ਅਰ ਇਹ ਖਯਾਲ ਨਹੀਂ ਸਾ ਕਿ ਸਾਡੀ ਸਾਮਾਜਕ ਅਤੇ ਧਾਰਮਕ ਉੱਨਤੀ ਕਿਸ ਤਰਾਂ ਹੋਵੇਗੀ॥

ਇਸ ਵਾਸਤੇ ਅੱਜ ਕੱਲ ਸਰਕਾਰ ਅੰਗ੍ਰੇਜ਼ੀ ਦੇ ਰਾਜ ਵਿੱਚ ਹਰ ਇੱਕ ਮਜਹਬ ਯਾ ਕੌਮ ਨੂੰ ਅਪਨੀ ਉੱਨਤੀ ਦਾ ਸਮਯ ਬਹੁਤ ਹੀ ਅੱਛੀ ਤਰਾਂ ਨਾਲ ਮਿਲ ਗਿਆ ਹੈ,ਜਿਸ ਵਿੱਚ ਖਾਸ ਕਰਕੇ ਖਾਲਸਾ ਨੂੰ ਤਾਂ ਇਸ ਤੋਂ ਬਹੁਤ ਹੀ ਲਾਭ ਹੋ ਗਿਆ ਹੈ,ਕਿਉਂਕਿ ਅੱਜ ਕੱਲ ਜੋ ਚੀਨ ਦੇ ਚਿੱਬੇ ਮੂੰਹ ਵਾਲਿਆਂ ਵਿੱਚ ਗੁਰ ਦੁਆਰੇ ਬਨਕੇ ਧਰਮ ਦਾ ਪ੍ਰਚਾਰ ਹੋ ਰਿਹਾ ਹੈ,ਅਰ ਬ੍ਰਹਮਾਂ, ਮਲਾਇਆ,ਕਾਲੇ ਪਾਣੀ ਜੈਸੀਆਂ ਜਗ੍ਹਾਂ ਪਰ ਖਾਲਸਾ ਧਰਮ ਦਾ ਡੰਕਾ ਵਜ ਰਿਹਾ ਹੈ ਸੋ ਇਹ ਕਦੇ ਕਿਸੇ ਬਾਦਸ਼ਾਹਤ ਵਿੱਚ ਹੋਨਾ ਸਹੇ ਦੇ ਸਿੰਗਾਂ ਵਾਂਗ ਸਾ, ਫਿਰ ਅਮਰੀਕਾ ਦੇ ਰੇਗਸਤਾਨਾਂ ਵਿੱਚ ਅਰ ਬੰਗਾਲ ਅਤੇ ਦੱਖਨ ਵਿੱਚ ਸਰਹੱਦੀ ਪਹਾੜੀਆਂ ਜੋ ਜੈਕਾਰੇ ਬੋਲ ਰਹੇ ਹਨ ਸੋ ਕੇਵਲ ਅੰਗ੍ਰੇਜ਼ੀ ਰਾਜ ਦਾ ਹੀ ਪ੍ਰਤਾਪ ਹੈ,ਇਸ ਵਾਸਤੇ ਖਾਲਸਾ ਲਈ ਇਹ ਬਹੁਤ ਹੀਰਿੱਖੀ ਲੋਗ ਸਦਾ ਹੀ ਸ਼ਾਸਤ੍ਰ ਵਿੱਦਯਾ ਨਾਲ ਤੇਰਾ ਯਸ਼ ਵਰਨਨ ਕਰਦੇ ਹਨ॥ਇਸੀ ਪ੍ਰਕਾਰ ਹੇ ਪ੍ਰਭੂ ਆਪ ਨੂੰ ਉਹ ਸੁੰਦਰ ਸਰੂਪ ਵਾਲੀਆਂ ਇਸਤ੍ਰੀਆਂ ਮਨ ਦੇ ਮੋਹਨ ਵਾਲੀਆਂ ਇਕ ਬਚਿੱਤ੍ਰ ਅਪਨੇ ਸੁੰਦਰ ਰੂਪਦੀ ਰਚਨਾ ਦੁਆਰਾ ਯਸ਼ ਗਾਇਨ ਕਰ ਦਿੰਦੀਆਂ ਹਨ ਕਿਉਂਕਿ ਉਹ ਦੱਸ ਰਹੀਆਂ ਹਨ ਕਿ ਇਹ ਹੱਡ ਚੰਮ ਅਰ ਮਲ ਮੂਤਰ ਦੇ ਥੈਲੇ ਪਰ ਤੈਂ ਕੈਸੀ ਅਦਭੁਤ ਕਾਰਾਗਾਰੀ ਕੀਤੀ ਹੈ,ਜੋ ਦੂਸਰਾ ਕੋਈ ਨਹੀਂ ਕਰ ਸਕਦਾ॥

ਫਿਰ ਵੱਡੇ 2 ਸਮੁੰਦਰਾਂ ਵਿੱਚ ਜੋ ਮਗਰ ਮੱਛ ਪਏ ਉਨ੍ਹਾਂ ਦੀ ਸਤਾ ਪਰ ਸੁਖ ਭੋਗ ਰਹੇ ਹਨ ਸੋ ਭੀ ਆਪ ਦੇ ਯਸ਼ ਨੂੰ ਇਸ ਤਰ੍ਹਾਂ ਪਰਗਟ ਕਰ ਰਹੇ ਹਨ ਕਿ ਜਿਸ ਜਲ ਵਿੱਚ ਗਿਰ ਕੇ ਆਦਮੀ ਪਲ ਵਿੱਚ ਪ੍ਰਾਨ ਦੇ ਦੇਂਦਾ ਹੈ ਸੋਈ ਜਲ ਉਨ੍ਹਾਂ ਦਾ ਪ੍ਰਾਨ ਅਧਾਰ ਹੋ ਕੇ ਸੁਖ ਦਾਤਾ ਹੈ ਸੋ ਇਹ ਸਾਰੀ ਆਪਦੀ ਹੀ ਉੱਤਮ ਬਚਿੱਤ੍ਰ ਰਚਨਾ ਦੀ ਵਡਾਈ ਹੈ॥

ਇਸੀ ਪ੍ਰਕਾਰ ਜਵਾਹਰਾਤ ਪੱਥਰ ਦੇ ਟੁਕੜੇ ਆਪ ਦੇ ਯਸ਼ ਨੂੰ ਦੱਸ ਰਹੇ ਹਨ ਜੋ ਇੱਕ ਮਾਸਾ 2 ਭਰ ਦੇ ਜੜਹ ਪੱਥਰ ਵਿੱਚ ਤੈਂ ਕਯਾ 2 ਗੁਣ ਰੱਖਯਾ ਹੋਇਆ ਹੈ ਜਿਸਤੇ ਉਸਦੀ ਹਜ਼ਾਰਾਂ ਤਕ ਕੀਮਤ ਪੈ ਜਾਂਦੀ ਹੈ,ਇਸੇ ਤਰ੍ਹਾਂ ਹਰ ਇੱਕ ਤੀਰਥ ਪਰ ਜੋ ਲੋਗ ਜਾਕੇ ਅਪਨਾ ਪਾਪ ਸੰਕਾ ਦੂਰ ਕਰਦੇ ਹਨ ਸੋ ਭੀ ਇੱਕਤੇਰੇ ਹੀ ਪ੍ਰਤਾਪ ਦਾ ਚਮਤਕਾਰ ਦਿਖਾਉਂਦੇ ਹਨ,ਜਿਸਤੇ ਉਨ੍ਹਾਂ ਸਥਾਨਾਂ ਦਾ ਇਤਨਾ ਮਹਾਤਮ ਵਸਾਇਆ ਹੋਇਆ ਹੈ॥

ਫਿਰ ਅੰਡਜ,ਜੇਰਜ,ਸੇਤਜ ਅਤੇ ਉਤਭੁਜ ਚਾਰੇ ਖਾਣੀਆਂ ਦੇ ਜਵਿ ਅਪਨੀ 2 ਜਗ੍ਹਾ ਪਰ ਆਪ ਦੇ ਮਹਾਨ ਤੇਜ਼ ਦਾ ਵਰਨਨ ਕਰਦੇ ਹਨ,ਤਾਂਤੇ ਹੇ ਪਰਮਾਤਮਾ ਜਿਤਨੇ ਪ੍ਰਿਥੀ ਪਰ ਟਾਪੂਆਂ ਦੇ ਟੁਕੜੇ ਅਰ ਦਾਇਰੇ ਅਤੇ ਸਾਰੇ ਬ੍ਰਹਮੰਡ ਹਨ ਸੋ ਭੀ ਆਪਦੇ ਯਸ ਦਾ ਉਦਬੋਧਨ ਕਰ ਰਹੇ ਹਨ ਕਿਉਂਕਿ ਤੈਂ ਉਨ੍ਹਾਂ ਨੂੰ ਬਨਾਇਆ ਅਤੇ ਬਨਾਕੇ ਬਿਨ੍ਹਾਂ ਹੀ ਕਿਸੇ ਦੇ ਸਹਾਰੇ ਤੇ ਅਕਾਸ

ਵਿੱਚ ਠਹਿਰਾਇਆ॥

ਇਸ ਵਾਸਤੇ ਹੇ ਪਰਮਾਤਮਾ ਮੈਂ ਉਨ੍ਹਾਂ ਦਾ ਕਿਆ ਵਿਚਾਰ ਕਰ ਸਕਦਾ ਹਾਂ ਜੋ ਜਿਤਨੇ ਗੁਪਤ ਪ੍ਰਗਟ ਜੀਵਆਪ ਦਾ ਯਸ ਗਾਇਨ ਕਰ ਰਹੇ ਹਨ ਪ੍ਰੰਤੂ ਇਤਨਾ ਜਰੂਰ ਹੈ ਜੋ ਓਹ ਸਾਰੇ ਤਾਹੀਂ ਗਾਇਨ ਕਰ ਰਹੇ ਹਨ ਜਿਸਤੇ ਤੇਰੀ ਭਗਤੀ ਦੇ ਰਸ ਦਾ ਘਰ ਹੋਏ 2 ਹਨ,ਕਿਉਂਕਿ ਹਰ ਇੱਕ ਜੀਵ ਆਪੋ ਆਪਨੀ ਜਗ੍ਹਾ ਪਰ ਆਪੋ ਆਪਨੇ ਪਰਭਾਵਾਂ ਦੁਆਰੇ ਤੇਰਾ ਹੀ ਯਸ ਗਾਇ ਰਹੇ ਹਨ,ਜਿਸਤੇ ਦਸਦੇ ਹਨ ਕਿ ਹਰ ਇੱਕ ਵਿੱਚ ਜੁਦੀ 2 ਸ਼ਕਤੀ ਰੱਖਨ ਵਾਲਾ ਤੂੰ ਹੀ ਸਰਬ ਸ਼ਕਤੀਮਾਨ ਹੈਂ॥

ਹੇ ਪਰਮਾਤਮਾਂ ਤੂੰ ਆਪ ਸੱਚਾ ਹੈਂ ਅਰ ਤੇਰੀ ਵਡਾਈ ਭੀ ਸੱਚੀ ਹੈ, ਕਿਉਂਕਿ ਤੂੰ ਹੁਣ ਹੈਂ ਅਰ ਅੱਗੇ ਨੂੰ ਅਟੱਲ ਰਹੇਂਗਾ ਨਾਂ ਤੇਰਾ ਨਾਸ਼ ਹੋਇਆ ਅਰ ਨਾ ਹੋਵੇਗਾ ਅਰ ਤੂੰ ਹੀ ਇੱਕ ਅਮਰ ਰੂਪ ਹੈਂ ਜਿਸ ਨੇ ਇਸ ਸੰਸਾਰ ਦੀ ਰਚਨਾਂ ਨੂੰ ਰਚਾਇਆ ਹੈ, ਕਈ ਤਰ੍ਹਾਂ ਦੇ ਰੰਗਾਂ ਅਰ ਕਈ ਪ੍ਰਕਾਰ ਦੀ ਭਾਤਾਂ ਅਰਥਾਤ ਬਨਾਵਾਂ ਕਰਕੇ ਜਿਸਨੇ ਅਪਨੀ ਮਾਇਆ ਅਰਥਾਤ ਇੱਛਾ ਨਾਲ ਸ੍ਰਿਸ਼ਟੀ ਨੂੰ ਉਤਪਤ ਕੀਤਾ ਅਰ ਅਪਨੇ ਕੀਤੇ ਹੋਏ ਦਾ ਗਿਆਤਾ ਹੋਕੇ ਅਪਨੀ ਮਹਿਮਾਂ ਨੂੰ ਆਪ ਹੀ ਦੇਖ ਰਿਹਾ ਹੈਂ, ਜਿਸ ਪ੍ਰਕਾਰ ਆਪਦੇ ਮਨ ਨੂੰ ਭਾਉਂਦਾ ਹੈ ਉਸੇ ਪ੍ਰਕਾਰ ਆਪ ਰਚਨਾ ਕਰ ਰਹੇ ਹੋ ਪ੍ਰੰਤੂ ਆਪ ਪਰ ਕਿਸੇ ਦਾ ਹੁਕਮ ਨਹੀਂ ਚੱਲ ਸਕਦਾ ਕਿਉਂਕਿ ਆਪ ਪਾਤਸ਼ਾਹਾਂ ਦੇ ਭੀ ਪਾਤਸ਼ਾਹ ਹੋ ਅਰ ਸੰਪੂਰਨ ਜੀਵ ਆਪ ਦੀ ਹੀ ਆਗਿਆ ਵਿੱਚ ਰਹਿਨ ਵਾਲੇ ਹਨ, ਐਸਾ ਕੋਈ ਭੀ ਪਦਾਰਥ ਨਹੀਂ ਜੋ ਤੇਰੀ ਆਗਿਆ ਤੋਂ ਬਾਹਰ ਹੋਵੇ॥

ਕਿਆ ਇਸ ਸ਼ਬਦ ਪਰ ਵਿਸ਼ਵਾਸ਼ ਰੱਖਨ ਵਾਲੇ ਮਹਾਤਮਾਂ ਭੀ ਕਦੇ ਉਸ ਮਹਾਨ ਪਰਮਾਤਮਾਂ ਦਾ ਯਸ ਤਿਆਗਕੇ ਕਿਸੇ ਹੋਰ ਦਾ ਉਚਾਰਨ ਕਰਨਗੇ?

---

## ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ਆਪ ਜ਼ਿੰਮੇਵਾਰ ਹਨ

### ਜ਼ਿਲਾ ਸ਼ਾਹਪੁਰ ਵਿੱਚ ਅੰਨਮਤੀ ਪ੍ਰਚਾਰ

ਪਿਆਰੇ ਐਡੀਟਰ ਜੀ, ਖਾਲਸਾ ਅਖਬਾਰ ਨੇ ਅਪਨੇ ਉਪਦੇਸ਼ਾਂ ਦੀ ਬਰਖਾ ਨਾਲ ਖਾਲਸਾ ਰੂਪੀ ਰੁੱਖ ਨੂੰ ਸੁੱਕੇ ਤੇ ਹਰਾ ਭਰਾ ਕਰਕੇ ਗੁਰ ਰੀਤੀਆਂ ਦੇ ਫੁੱਲ ਫਲਾਂ ਨਾਲ ਸਜਾ ਦਿੱਤਾ ਹੈ ਪਰ ਇਸ ਇਲਾਕੇ ਵਿੱਚ ਅਜੇ ਤੱਕ ਅੰਨਮਤੀ ਕਾਰਵਾਈ ਜ਼ੋਰ ਪਰ ਹੈ ਅਰ ਜੋ ਸਿੰਘ ਹਨ ਸੋ ਭੀ ਗੁਰ ਰੀਤੀ ਦਾ ਨਾਮ ਤਕ ਨਹੀਂ ਜਾਨਦੇ, ਇਸ ਦਾ ਕਾਰਨ ਉਪਦੇਸ਼ਾਂ ਦਾ ਨਾ ਹੋਨਾ ਹੈ, ਕਿਉਂਕਿ ਧਰਮਸਾਲੀਏ ਭਾਈ ਅਤੇ ਕਾਰਾਂ ਭੇਟਾਂ ਲੈਨ ਵਾਲੇ ਗੁਰੂ ਤਾਂ ਨਿਰੇ ਟਕੇ ਹੀ ਸਿੱਧੇ ਕਰਨ ਵਾਲੇ ਹਨ ਇਸ ਵਾਸਤੇ ਗੁਰ ਰੀਤੀ ਦੇ ਗੁਟਕੇ ਅਰ ਉਪਦੇਸ਼ਕ ਜ਼ਰੂਰ ਹੋਨੇ ਚਾਹੀਏ॥

ਲੇਖਕ: ਦਾਸ ਰਾਮ ਸਿੰਘ
ਤਾਵਰੀਆਂ, ਜ਼ਿਲਾ ਸ਼ਾਹਪੁਰ

### ਰਾਮ ਰਾਈਏ ਲੋਗਾਂ ਦੀ ਕੁਰੀਤੀ

ਪਿਆਰੇ ਐਡੀਟਰ ਸਾਹਿਬ, ਭਾਵੇਂ ਨਕਲੀ ਸਿੱਖ ਪ੍ਰਬੋਧ ਅਤੇ ਸੁਲਤਾਨ ਪੁਆੜੇ ਆਦਿਕ ਪੁਸਤਕਾਂ ਨੇ ਬਹੁਤ ਹੀ ਲਾਭ ਪਹੁੰਚਾਇਆ ਹੈ ਪਰੰਤੂ ਅਜੇ ਭੀ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਧਰਮ ਦੇ ਵਿਰੋਧੀ ਰਾਮ ਰਾਈਏ ਲੋਗ ਬਹੁਤ ਨਿੰਦਾ ਕਰਦੇ ਹਨ ਅਰ ਚਰਨ ਘਾਲ ਦੇਨੀ ਉੱਤਮ ਜਾਨਦੇ ਹਨ ਅਤੇ ਅਪਨੇ ਪੁੱਤ੍ਰਾਂ ਨੂੰ ਸਹਜਧਾਰੀ ਆਖਕੇ ਕੇਸ ਕਟਾਉਂਦੇ ਹਨ ਇਸ ਵਾਸਤੇ ਇਨ੍ਹਾਂ ਦੇ ਵਾਸਤੇ ਭੀ ਜ਼ਰੂਰ ਦਸਮ ਗੁਰੂ ਜੀ ਦੇ ਅੰਮ੍ਰਿਤ ਦੀ ਬਰਕਤ ਥੋਂ ਲਾਭ ਪਹੁੰਚਾਉਨਾ ਜ਼ਰੂਰੀ ਹੈ॥

ਲੇਖਕ: ਇੱਕ ਸਿੰਘ

<u>ਨੋਟ</u>:- ਅਸੀਂ ਇਸ ਭਾਈ ਸਾਹਿਬ ਅੱਗੇ ਪ੍ਰਾਰਥਨਾ ਕਰਦੇ ਹਾਂ ਕਿ ਆਪ ਇਨ੍ਹਾਂ ਭਾਈਆਂ ਨੂੰ ਅੰਮ੍ਰਿਤ ਪਾਨ ਕਰਨ ਦਾ ਉਪਦੇਸ਼ ਕਰੋ, ਜਿਸ ਤੇ ਆਸ਼ਾ ਹੈ ਕਿ ਹੋਲੀ 2 ਸੁਧਰ

ਜਾਨਗੇ, ਦੂਸਰਾ ਆਪ ਨੇ ਅਪਨਾ ਨਾਮ ਅਤੇ ਪਤਾ ਨਹੀਂ ਦੱਸਯਾ ਇਸ ਵਾਸਤੇ ਅੱਗੇ ਨੂੰ ਅਸੀਂ ਕੋਈ ਪੱਤ੍ਰਕਾ ਨਹੀਂ ਛਾਪ ਸਕਦੇ ਜਦ ਤੱਕਨਾਮ ਅਤੇ ਪਤਾ ਨਾ ਹੋਵੇ॥

ਐ: ਖਾ: ਅ:

## ਗੁਰਦੁਆਰਾ ਗੋਇੰਦਵਾਲ

ਪਿਆਰੇ ਐਡੀਟਰ ਸਾਹਿਬ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥ ਇਸ ਜਗ੍ਹਾ ਇੱਕ ਕੁਰੀਤੀ ਪੰਥ ਵਿੱਚ ਇਹ ਭੀ ਹੈ ਜਿਸ ਨੂੰ ਅਜ ਤੱਕ ਕਿਸੇ ਅਖਬ੍ਹਾਰ ਯਾ ਸਿੰਘ ਨੇ ਖਿਆਲ ਵਿੱਚ ਨਹੀਂ ਆਂਦਾ ਓਹ ਇਹ ਹੈ ਕਿ ਗੋਇੰਦਵਾਲ ਦੇ ਗੁਰਦੁਵਾਰੇ ਵਿੱਚ ਬਹੁਤ ਸਾਰੇ ਸਿੰਘ ਆ ਕੇ ਅਪਨੇ ਪੁੱਤ੍ਰਾਂ ਦਾ ਮੁੰਡਨ ਕਰਾਉਂਦੇ ਹਨ ਜੈਸਾ ਕਿ ਜੁਵਾਲਾਮੁਖੀ ਯਾ ਗੰਗਾ ਆਦਿਕ ਪਰ ਲੋਗ ਕਰਦੇ ਹਨ ਸੋ ਕਿਆ ਖਾਲਸੇ ਦੇ ਗੁਰਦੁਵਾਰੇ ਭੀ ਮੁੰਡਨ ਅਸਥਾਨ ਹਨ? ਇਸ ਵਾਸਤੇ ਇਸ ਕੁਰੀਤੀ ਦਾ ਰੋਕਨਾ ਜ਼ਰੂਰੀ ਹੈ॥

ਲੇਖਕ: ਇੱਕ ਸਿੰਘ

<u>ਨੋਟ</u>:- ਇਸ ਭਾਈ ਸਾਹਿਬ ਨੇ ਅਪਨਾ ਅਸਲੀ ਨਾਮ ਨਹੀਂ ਲਿਖਯਾ ਇਸ ਵਾਸਤੇ ਅਸੀਂ ਆਸ਼ਾ ਰੱਖਦੇ ਹਾਂ ਕਿ ਅੱਗੇ ਨੂੰ ਪੂਰਾ 2 ਨਾਮ ਲਿਖਯਾ ਕਰਨਗੇ, ਦੂਸਰਾ ਅਸੀ ਸ੍ਰੀ ਗੋਇੰਦਵਾਲ ਤੇ ਭੀ ਦਰਯਾਫਤ ਕਰਨਾ ਚਾਹੁੰਦੇ ਹਾਂ ਕਿ ਕੋਈ ਉਸ ਜਗ੍ਹਾ ਦਾ ਸੱਜਨ ਪ੍ਰਗਟ ਕਰੇ ਕਿ ਇਹ ਬਾਤ ਕਿੱਥੋਂ ਤੋੜੀ ਸੱਚ ਹੈ?

ਐ: ਖਾ: ਅ:

## ਜਨਮ ਪੁਰਬ ਪਰ ਜੋੜ ਮੇਲ

ਪਿਆਰੇ ਐਡੀਟਰ ਸਾਹਿਬ ਸ੍ਰੀ ਵਾਹਿਗੁਰੂ ਜੀ ਕੀ ਫਤਹ ਹੈ॥

ਇਸ ਸਭਾ ਨੇ 21 ਸਾਉਣ ਨੂੰ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਜੀ ਦੇ ਜਨਮ ਦਿਨ ਦੀ ਤਾਰੀਖ ਪਰ ਮੰਡੀ ਵਾਲੀ ਧਰਮਸ਼ਾਲਾ ਵਿੱਚ ਵੱਡਾ ਭਾਰੀ ਜੋੜ ਮੇਲ ਕੀਤਾ ਜਿਸ ਵਿੱਚ ਸ਼ਬਦ ਕੀਰਤਨ ਹੋਇਆ, ਅਤੇ ਗਯਾਨੀ ਬਾਘ ਸਿੰਘ ਜੀ ਨੇ ਛੇਵੀਂ ਪਾਤਸ਼ਾਹੀ ਦੇ ਗੁਰੂ ਗ੍ਰੰਥ ਸਾਹਿਬ ਦੀ ਕਥਾ ਕੀਤੀ, ਇਸ ਕਾਰਜ ਦਾ ਉਦਮ ਭਾਈ ਬਾਘ ਸਿੰਘ ਜੀ ਨਲੂਏ ਦੇ ਮਹੰਤ ਸਾਹਿਬ ਦਾ ਹੈ, ਅਰ ਇਸ ਸਭਾ ਨੇ ਨਿਯਮ ਕਰ ਲਿਆ ਹੈ ਕਿ ਹਰ ਇੱਕ ਗੁਰ ਪੁਰਬ ਮਨਾਇਆ ਜਾਵੇ।

ਲੇਖਕ:- ਦਾਸ ਹਰੀ ਸਿੰਘ
ਸਕੱਤ੍ਰ ਸਭਾ ਛਾਉਨੀ ਪਸ਼ਾਵਰ

## ਸੋਢਬੰਸ

ਪਿਆਰੇ ਐਡੀਟਰ ਸਾਹਿਬ ਸ੍ਰੀ ਵਾਹਿਗੁਰੂ ਜੀ ਕੀ ਫਤਹ ਹੈ॥

ਬਹੁਤ ਸਾਰੇ ਭਾਈ ਇਸ ਤਰ੍ਹਾਂ ਦਾ ਸੰਸਾ ਕਰਦੇ ਹਨ ਕਿ ਜੇ ਗੁਰੂ ਦਸਮੇਂ ਪਾਤਸ਼ਾਹ ਨੇ ਜ਼ਾਤ ਪਾਤ ਦਾ ਬੰਧਨ ਤੋੜ ਦਿੱਤਾ ਸੀ ਤਾਂ ਫਿਰ ਅਪਨੇ ਪੰਥ ਨੂੰ ਸੋਢ ਬੰਸ ਕਿਉਂ ਬਨਾ ਦਿੱਤਾ ਕਿਉਂਕਿ ਸੋਢੀ ਭੀ ਇੱਕ ਖੱਤ੍ਰੀਆਂ ਦਾ ਫਿਰਕਾ ਹੀ ਹੈ, ਜਿਸਤੇ ਖਾਲਸਾ ਭੀ ਹਿੰਦੂਆਂ ਦੀ ਇਕ ਸ਼ਾਖ ਮੰਨਯਾਂ ਜਾਏਗਾ ਜੋ ਸੋਢੀ ਨਾਮ ਤੇ ਹੈ॥

ਲੇਖਕ:- ਇੱਕ ਸਿੰਘ

<u>ਨੋਟ</u>:- ਅਸੀਂ ਅਪਨੇ ਐਸੇ ਖਯਾਲ ਵਾਲੇ ਸੱਜਨਾਂ ਦਾ ਵੱਡਾ ਹੀ ਧੰਨਯਵਾਦ ਕਰਦੇ ਹਾਂ ਜੋ ਖਾਲਸਾ ਦੇ ਵਿੱਚੋਂ ਬੰਧਨ ਤੋੜਨ ਲਈ ਇਸ ਤਰ੍ਹਾਂ ਦੀਆਂ ਵਿਚਾਰਾਂ ਕਰਦੇ ਹਨ, ਪ੍ਰੰਤੂ ਦਸਮ ਗੁਰੂ ਜੀ ਮਹਾਰਾਜ ਨੇ ਅਪਨੀ ਸੋਢੀ ਜ਼ਾਤ ਨਹੀਂ ਦੱਸੀ ਅਰ ਨਾ ਖਾਲਸਾ ਨੂੰ ਹਿੰਦੂਆਂ ਦੀ ਇਸ ਜ਼ਾਤ ਦੀ ਸ਼ਾਖ ਬਨਾਇਆ ਹੈ, ਕਿੰਤੂ ਓਨ੍ਹਾਂ ਨੇ ਤਾਰੀਖੀ ਹਵਾਲਾ ਦੇ ਕੇ ਜੋ ਬਚਿੱਤ੍ਰ ਨਾਟਕ ਵਿੱਚ ਪ੍ਰਗਟ ਕਰ ਦਿੱਤਾ ਹੈ ਕਿ ਸਨੌਢ ਦੇਸ਼ ਦੇ ਰਹਨੇ ਵਾਲੇ ਲੋਗ ਸੋਢੀ ਦੱਸੇ ਜ਼ਾਦੇ ਸਨ ਅਰ ਓਹੋ ਸਾਡਾ ਪੁਰਾਨਾਂ ਦੇਸ ਸਾ, ਜਿਸ ਵਾਸਤੇ ਅਸੀਂ ਓਸ ਸਨੌਢ ਦੇ ਰਹਨੇ ਵਾਲੇ ਹੋਨ ਦੇ ਕਾਰਨ ਏਥੇ ਭੀ ਸੋਢੀ ਦੱਸੇ ਜਾਂਦੇ ਹਾਂ, ਜਿਸ ਤਰ੍ਹਾਂ ਮਾਲਵੇ ਦਾ ਮੈਨ ਦੁਆਬ ਵਿੱਚ ਵਸਨੇ ਤੇ ਅਪਨੇ ਤਾਈਂ ਮਲਵਈ ਕਹਾਉਂਦਾ ਹੈ, ਅਰ ਅੱਜ ਕੱਲ ਯੂਰਪ ਦੇ ਆਦਮੀ ਹਿੰਦੁਸਤਾਨ ਵਿੱਚ ਯੂਰੋਪੀਅਨ ਸਦਾਉਂਦੇ ਹਨ, ਇਸ ਵਾਸਤੇ ਗੁਰੂ ਜੀ ਨੇ ਇਸ ਹਿੰਦੂ ਕੌਮ ਦੇ ਲਿਹਾਜ਼ ਨਾਲ ਸੋਢੀ ਨਹੀਂ ਦੱਸਯਾ ਕਿੰਤੂ ਦੇਸਦੇ ਲਿਹਾਜ਼ ਨਾਲ ਕਥਨ ਕੀਤਾ ਹੈ, ਜੈਸਾ ਕਿ ਈਸਾ ਨਾਸਰੀ ਅਤੇ ਮਹੰਮਦ ਅਰਬੀ ਸੱਦਦੇ ਹਨ ਏਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਸੋਢੀ ਕਹੇ ਜਾਂਦੇ ਹਨ॥

ਐ: ਖਾ: ਅ:

# ਭਾਰਤ ਦੇ ਮਹਾਨ ਚਿੰਤਕ ਭਾਈ ਦਿੱਤ ਸਿੰਘ ਗਿਆਨੀ

■ਸੁਰਜਨ ਸਿੰਘ ਜੱਸਲ

ਜਾਤ ਪਾਤ ਭਾਰਤੀ ਸਮਾਜ ਨੂੰ ਨਿਘਲਦੀ ਜਾ ਰਹੀ ਹੈ, ਵਿਸ਼ੇਸ਼ ਤੌਰ 'ਤੇ ਉਸ ਸਮਾਜ ਨੂੰ ਜਿਹੜਾ ਸਦੀਆਂ ਤੋਂ ਇਸ ਡੰਗਰ ਦੀ ਖ਼ੁਰਾਕ ਬਣਿਆ ਹੋਇਆ ਹੈ। ਜੇ ਸਾਡੇ ਸੂਝਵਾਨ ਪੁਰਖੇ ਸਮਾਜ ਲਈ ਜਾਤ-ਪਾਤ ਦੀ ਥਾਂ ਰਾਜ ਤੇ ਧਰਮ ਨੂੰ ਉਸ ਵੇਲੇ ਤੋਂ ਸ਼ੁਰੂ ਕਰ ਲੈਂਦੇ ਤਾਂ ਸਾਡਾ ਸਮਾਜ ਸਾਰੇ ਸੰਸਾਰ ਲਈ ਚਾਨਣ ਮੁਨਾਰੇ ਦਾ ਕੰਮ ਕਰਦਾ। ਕਾਸ਼! ਇਹ ਹੋ ਨਾ ਸਕਿਆ। ਅੱਜ ਵੀ ਸਾਡੇ ਸਮਾਜ ਦੇ ਸੂਝਵਾਨ ਪੁਰਖੇ ਰਾਜ ਤੇ ਧਰਮ ਦੇ ਵਿਕਾਸ ਦੀਆਂ ਗੱਲਾਂ ਛੱਡ ਕੇ ਜਾਤ ਪਾਤ ਨੂੰ ਵਿਕਸਤ ਕਰਨ 'ਤੇ ਆਪਣੀ ਸ਼ਕਤੀ ਦੀ ਸਾਰੀ-ਊਰਜਾ ਗਵਾ ਰਹੇ ਹਨ, ਜਿਵੇਂ ਜਾਤ ਪਾਤ ਕਿਸੇ ਦਰਖ਼ਤ ਦੀ ਜੜ੍ਹ ਹੋਵੇ। ਇਸ ਸੰਸਾਰ ਵਿਚ ਅਨੇਕਾਂ ਹੀ ਧਰਮ ਰੂਪੀ ਦਰਖ਼ਤ ਹਨ, ਜਿਹੜੇ ਬੜੀ ਤੇਜ਼ੀ ਨਾਲ ਬਿਨਾਂ ਜਾਤ ਪਾਤ ਰੂਪੀ ਜੜ੍ਹ ਤੋਂ ਵਧ ਫੁੱਲ ਰਹੇ ਹਨ। ਜੇ ਕੇਵਲ ਜਾਤ ਪਾਤ ਹੀ ਧਰਮ ਦੀ ਜੜ੍ਹ ਹੁੰਦੀ ਤਾਂ ਦੁਨੀਆ 'ਚ ਦੂਜੇ ਧਰਮ ਪੈਦਾ ਹੀ ਨਾ ਹੁੰਦੇ।

ਅਖੌਤੀ ਨੀਵੀਂ ਜਾਤਾਂ ਦੇ ਗ਼ਰੀਬੜੇ ਲੋਕਾਂ ਲਈ ਅੱਜ ਦੋ ਪ੍ਰਕਾਰ ਦੇ ਧਰਮ ਰਹਿ ਗਏ ਹਨ। ਪਹਿਲਾ, ਜਾਤ ਪਾਤ ਰਹਿਤ ਧਰਮ ਅਤੇ ਦੂਜਾ ਜਾਤ ਪਾਤ ਸਹਿਤ ਧਰਮ। ਇਨ੍ਹਾਂ ਨੇ ਜਾਤ ਪਾਤ ਸਬੰਧਤ ਧਰਮ ਨੂੰ ਕੇਵਲ ਪੜ੍ਹਾਇਆ ਹੀ ਨਹੀਂ ਹੈ, ਸਗੋਂ ਇਸ ਧਰਮ ਨੂੰ ਆਪਣੀ ਹਰ ਰੋਜ਼ ਦੀ ਜ਼ਿੰਦਗੀ 'ਚ ਬੜੀ ਡੂੰਘਾਈ ਨਾਲ ਅਨੁਭਵ ਕਰ ਲਿਆ ਹੈ ਅਤੇ ਕਰ ਰਹੇ ਹਨ, ਜਿਸ ਦੇ ਭਗਤਾਂ ਨੇ ਇੱਕ ਸਿਧਾਤ ਹੀ ਥਾਪ ਛੱਡਿਆ ਹੈ ਕਿ ਮਨੁੱਖ ਆਪਣੀ ਪੈਦਾਇਸ਼ ਕਰਕੇ ਉੱਚੇ ਨੀਵੇਂ ਹਨ ਅਤੇ ਸਦਾ ਰਹਿਣਗੇ, ਨਾ ਕਿ ਆਪਣੇ ਗੁਣਾ ਔਗੁਣਾ ਕਰਕੇ। ਇਸ ਸੰਸਾਰ ਵਿਚ ਜੋ ਕੋਈ ਪੀਰ, ਪੈਗੰਬਰ, ਭਗਤ ਅਤੇ ਗੁਰੂ ਆਏ ਹਨ, ਉਹ ਸਾਰੇ ਆਪਣੀਆਂ ਮਾਵਾਂ ਦੀਆਂ ਕੁੱਖਾਂ ਤੋਂ ਹੀ ਪੈਦਾ ਹੋਏ ਹਨ। ਸ਼ਾਇਦ ਇਸ ਜਗਤ ਦੇ ਪਾਲਣਹਾਰ ਨੇ ਵੀ ਆਪਣੀ ਪਰਮਕ੍ਰਿਤ ਅਰਥਾਤ ਮਨੁੱਖ ਦੇ ਨਾਲ ਵਚਨ ਕੀਤਾ ਹੋਇਆ ਹੈ ਕਿ ਜੇ ਉਹ ਇਸ ਦੁਨੀਆ ਵਿਚ ਮਨੁੱਖੀ ਜਾਮੇ 'ਚ ਆਉਣਗੇ ਤਾਂ ਉਸ ਦੇ ਕੋਲ ਵੀ ਆਪਣੀ ਮਾਂ ਦੀ ਕੁੱਖ ਤੋਂ ਪੈਦਾ ਹੋਣ ਤੋਂ ਇਲਾਵਾ ਕੋਈ ਹੋਰ ਰਸਤਾ ਨਹੀਂ ਹੈ।

ਭਾਈ ਦਿੱਤ ਸਿੰਘ ਨੇ ਇਸ ਭਾਰਤ ਭੂਮੀ ਪੰਜਾਬ ਵਿਚ ਜਨਮ ਲੈ ਕੇ ਆਪਣੇ ਸਮੇਂ ਦੇ ਕ੍ਰਾਂਤੀਕਾਰੀ ਅਤੇ ਦਲੇਰ ਵਿਦਵਾਨ ਬਣੇ। ਕੋਈ ਸਮਾਜਕ, ਆਰਥਕ, ਧਾਰਮਿਕ ਵਿਸ਼ਾ ਨਹੀਂ ਹੈ, ਜੋ ਆਪ ਦੀ ਤੀਖ਼ਣ ਬੁੱਧੀ ਤੋਂ ਪਰੋਖੇ ਹੋਇਆ ਹੋਵੇ। ਭਾਈ ਦਿੱਤ ਸਿੰਘ ਜੀ ਆਪਣੇ ਸਮੇਂ ਦੇ ਉੱਚਕੋਟੀ ਦੇ ਦੇਸ਼ ਪ੍ਰੇਮੀ ਸਨ, ਜਿਨ੍ਹਾਂ ਨੇ ਹੋਰ ਦੇਸ਼ਾਂ ਦਾ ਹਾਲ ਛੱਡ ਕੇ ਆਪਣੇ ਦੇਸ਼ ਦਾ ਹਾਲ ਖ਼ਾਲਸਾ ਅਖ਼ਬਾਰਾਂ ਵਿਚ ਲਗਾਤਾਰ ਪੇਸ਼ ਕੀਤਾ ਹੈ, ਜਿਸ ਦੇ ਉਹ ਖ਼ੁਦ ਐਡੀਟਰ ਹੁੰਦੇ ਸਨ।

ਭਾਈ ਦਿੱਤ ਸਿੰਘ ਜੀ ਪੁਰਾਤਨ ਸਮੇਂ ਵਿਚ ਇਸ ਦੇਸ਼ ਨਿਵਾਸੀਆਂ ਦੀ ਮਰਯਾਦਾ ਦੀ ਖੋਜ ਪੜਤਾਲ ਵਿਚ ਉਲੇਖ ਕਰਦੇ ਹਨ ਕਿ ਉਸ ਸਮੇਂ 'ਚ ਦੇਸ਼ ਦੇ ਪੁਰਖ਼ ਸਭ ਇੱਕ ਹੀ ਮਨੁੱਖ ਜਾਤੀ ਸਮਝੇ ਜਾਂਦੇ ਸਨ। ਭਾਰਤ ਵਰਣ ਵਿਵਸਥਾ ਅਨੁਸਾਰ ਉਨ੍ਹਾਂ ਵਿਚ ਚਾਰ ਵਰਣ ਅਰਥਾਤ ਚਾਰ ਸ਼੍ਰੇਣੀਆਂ-ਬ੍ਰਾਹਮਣ, ਖੱਤਰੀ, ਵੈਸ਼ਯ ਅਤੇ ਸ਼ੂਦਰ ਰੱਖੀਆਂ ਹੋਈਆਂ ਸਨ। ਇਹ ਚਾਰੇ ਵਰਣ ਸਭ ਵਾਸਤੇ ਇੱਕੋ ਜਿਹੇ ਹੁੰਦੇ ਸਨ। ਜੋ ਪੁਰਖ਼ ਜਿਸ ਵਿਚ ਜਾਣਾ ਚਾਹੁੰਦਾ ਸੀ, ਸੋ ਆਪਣੇ ਕਰਮ (ਕੰਮ) ਦੇ ਅਨੁਸਾਰ ਉਸ ਨੂੰ ਪ੍ਰਾਪਤ ਕਰ ਸਕਦਾ ਸੀ। ਵਰਣ ਵਿਵਸਥਾ ਦੇ ਇਸ ਲਚਕੀਲੇਪਣ ਦੇ ਕਾਰਨ ਭਾਰਤਵਰਸ਼ ਦੀ ਉਨਤੀ ਐਥੋਂ ਤੱਕ

*ਵਰਤਮਾਨ ਤੱਥਾਂ ਦੇ ਆਧਾਰ 'ਤੇ ਸ੍ਰੀ ਰਜਨੀਸ਼ ਉਰਫ਼ ਓਸ਼ੋ, ਜਿਹੜੇ ਇਸੇ ਸਮੇਂ ਦੇ ਇੱਕ ਮਹਾਨ ਦਾਰਸ਼ਨਿਕਾਂ ਵਿਚੋਂ ਇੱਕ ਹਨ, ਜਾਤਪਾਤ ਨੂੰ ਆਧਾਰਹੀਣ ਕਰਾਰ ਘੋਸ਼ਿਤ ਕਰਦੇ ਹੋਏ ਬੋਲਦੇ ਹਨ ਕਿ ਦੁਨੀਆ ਵਿਚ ਈਸ਼ਵਰ ਨੇ ਇਹੋ ਜਿਹੀ ਕਿਸੀ ਵੀ ਲੈਬਾਰਟਰੀ ਦਾ ਨਿਰਮਾਣ ਨਹੀਂ ਕੀਤਾ ਹੈ, ਜਿਹੜੀ ਇੱਕ ਮਨੁੱਖੀ ਖ਼ੂਨ ਦੇ ਸੈਂਪਲ ਤੋਂ ਇਹ ਜ਼ਾਹਰ ਕਰ ਦੇਵੇ ਕਿ ਇਹ ਖ਼ੂਨ ਦਾ ਸੈਂਪਲ ਚਾਰ ਵਰਣਾਂ ਦੇ ਵਿਚੋਂ ਸ਼ੂਦਰ, ਵੈਸ਼, ਖੱਤਰੀ ਜਾਂ ਬ੍ਰਾਹਮਣ ਦਾ ਹੈ। ਸ੍ਰੀ ਓਸ਼ੋ ਜੀ ਬ੍ਰਾਹਮਣ ਨੂੰ ਇੱਕ ਜਾਤ ਨਾ ਸਵੀਕਾਰ ਕਰਕੇ, ਸਗੋਂ ਬ੍ਰਹਮ ਦੀ ਪ੍ਰਾਪਤੀ ਕਰਨ ਵਾਲੇ ਨੂੰ ਹੀ ਬ੍ਰਾਹਮਣ ਆਖਦੇ ਹਨ।*

ਹੋਈ ਸੀ, ਜੋ ਇਸ ਦੇਸ਼ ਦੇ ਬਰਾਬਰ ਹੋਰ ਕੋਈ ਦੇਸ਼ ਉੱਤਮ ਨਹੀਂ ਸਮਝਿਆ ਜਾਂਦਾ ਸੀ। ਜੇ ਵਰਣ ਵਿਵਸਥਾ ਅਕਾਲ ਪੁਰਖ਼ ਵੱਲੋਂ ਹੁੰਦੀ ਤਾਂ ਜ਼ਰੂਰ ਜਿਸ ਪ੍ਰਕਾਰ ਕਬੂਤਰਾਂ ਵਿਚੋਂ ਲੱਦੇ ਅਤੇ ਲੋਟਨਾ 'ਚ ਕੁਦਰਤੀ ਭੇਦ ਹੈ ਕਿ ਲੱਦਾ ਕਬੂਤਰ ਉੱਚੀ ਗਰਦਨ, ਚਿਰ 'ਤੇ ਚੋਟੀ ਵਾਲਾ ਹੁੰਦਾ ਹੈ ਅਤੇ ਲੋਟਨ ਸਿੱਧੀ ਗਰਦਨ, ਚਾਦਰ ਪਰ ਲੋਟਨ ਵਾਲਾ ਗੁਣ ਰੱਖਦਾ ਹੈ। ਇਸ ਪ੍ਰਕਾਰ ਜੇ ਮਨੁੱਖ ਜਾਤੀ ਵਿਚ ਕੋਈ ਵਰਣ ਦਾ ਭੇਦ ਈਸ਼ਵਰ ਵੱਲੋਂ ਹੁੰਦਾ, ਤਦ ਜ਼ਰੂਰ ਕੋਈ ਉਨ੍ਹਾਂ ਦੇ ਸਰੀਰ 'ਤੇ ਨਿਸ਼ਾਨ ਹੁੰਦੇ, ਜਿਸ ਤਰ੍ਹਾਂ ਹੋਰ ਜਾਤੀਆਂ ਦੇ ਹਨ।

ਸੰਸਾਰ ਦੇ ਪੁਰਖ਼ ਆਪਸ ਵਿਚ ਇਕ-ਦੂਜੇ ਦੇ ਅੰਗ ਹਨ। ਇਸ ਵਾਸਤੇ ਅਕਾਲ ਪੁਰਖ਼ ਵੱਲੋਂ ਜਾਂ ਸੰਸਾਰ ਦੇ ਵਰਣ ਵਿਵਸਥਾ ਬਣਾਉਣ ਵਾਲੇ ਰਿਸ਼ੀਆਂ ਮੁਨੀਆਂ ਵੱਲੋਂ ਕੋਈ ਖ਼ਾਸ ਨਿਸ਼ਾਨ ਨਹੀਂ ਦਿੱਤਾ ਗਿਆ ਕਿ ਜਿਸ ਦੇ ਨੱਕ ਜਾਂ ਮੱਥੇ 'ਤੇ ਇਹ ਨਿਸ਼ਾਨੀ ਹੋਵੇ, ਉਹ ਫਲਾਣੇ ਵਰਣ ਦਾ ਸਮਝ ਲੈਣਾ।

ਵਰਤਮਾਨ ਤੱਥਾਂ ਦੇ ਆਧਾਰ 'ਤੇ ਸ੍ਰੀ ਰਜਨੀਸ਼ ਉਰਫ਼ ਓਸ਼ੋ, ਜਿਹੜੇ ਇਸੇ ਸਮੇਂ ਦੇ ਇੱਕ ਮਹਾਨ ਦਾਰਸ਼ਨਿਕਾਂ ਵਿਚੋਂ ਇੱਕ ਹਨ, ਜਾਤਪਾਤ ਨੂੰ ਆਧਾਰਹੀਣ ਕਰਾਰ ਘੋਸ਼ਿਤ ਕਰਦੇ ਹੋਏ ਬੋਲਦੇ ਹਨ ਕਿ ਦੁਨੀਆ ਵਿਚ ਈਸ਼ਵਰ ਨੇ ਇਹੋ ਜਿਹੀ ਕਿਸੀ ਵੀ ਲੈਬਾਰਟਰੀ ਦਾ ਨਿਰਮਾਣ ਨਹੀਂ ਕੀਤਾ ਹੈ, ਜਿਹੜੀ ਇੱਕ ਮਨੁੱਖੀ ਖ਼ੂਨ ਦੇ ਸੈਂਪਲ ਤੋਂ ਇਹ ਜ਼ਾਹਰ ਕਰ ਦੇਵੇ ਕਿ ਇਹ ਖ਼ੂਨ ਦਾ ਸੈਂਪਲ ਚਾਰ ਵਰਣਾਂ ਦੇ ਵਿਚੋਂ ਸ਼ੂਦਰ, ਵੈਸ਼, ਖੱਤਰੀ ਜਾਂ ਬ੍ਰਾਹਮਣ ਦਾ ਹੈ। ਸ੍ਰੀ ਓਸ਼ੋ ਜੀ ਬ੍ਰਾਹਮਣ ਨੂੰ ਇੱਕ ਜਾਤ ਨਾ ਸਵੀਕਾਰ ਕਰਕੇ, ਸਗੋਂ ਬ੍ਰਹਮ ਦੀ ਪ੍ਰਾਪਤੀ ਕਰਨ ਵਾਲੇ ਨੂੰ ਹੀ ਬ੍ਰਾਹਮਣ ਆਖਦੇ ਹਨ।

ਨੂੰ ਲੋਕਾਂ ਤੱਕ ਪੁੱਜਦਾ ਕਰਨ ਲਈ ਆਖਦੇ ਹਨ ਕਿ ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਸਿਮ੍ਰਤੀ ਵਿਚ ਗਵਾਹੀ ਦਿੱਤੀ ਹੈ ਕਿ ਹੇ ਅਰਜੁਨ, ਬ੍ਰਾਹਣ ਮੇਰਾ ਮੁੱਖ, ਖੱਤਰੀ ਭੁਜਾ, ਵੈਸ਼ ਜੰਘਾ ਅਤੇ ਸ਼ੂਦਰ ਚਰਨ ਹਨ। ਇਸ ਗੀਤਾ ਵਿਚ ਸਾਰੀ ਮਨੁੱਖ ਮਾਤਰ ਦੀ ਸ਼੍ਰੇਣੀ ਨੂੰ ਇੱਕ ਦੇਹ ਰੂਪ ਕਰਕੇ ਵਰਨਣ ਕੀਤਾ ਹੈ। ਸ੍ਰੀ ਕ੍ਰਿਸ਼ਨ ਜੀ ਦੀ ਇਸ ਵਿਚ ਇਹ ਮੰਸ਼ਾ ਨਹੀਂ ਸੀ ਕਿ ਸੱਚਮੁੱਚ ਦੇ ਮੂੰਹ ਬ੍ਰਾਹਮਣ ਹਨ, ਕਿਉਂਕਿ ਜੇ ਇਹ ਮੰਸ਼ਾ ਹੁੰਦੀ ਤਾਂ ਜ਼ਰੂਰ ਜਿਸ ਤਰ੍ਹਾਂ ਮੂੰਹ ਦੀ ਬਣਾਵਟ ਹੋਰ ਅਤੇ ਬਾਹਾਂ, ਲੱਤਾਂ ਤੇ ਪੈਰਾਂ ਦੀ ਹੋਰ ਹੈ। ਇਸ ਪ੍ਰਕਾਰ ਇਨ੍ਹਾਂ ਚਾਰ ਵਰਣਾਂ ਦੀ ਬਣਾਵਟ ਵੀ ਵੱਖ-ਵੱਖ ਹੁੰਦੀ। ਸੋ, ਇਹ ਕੋਈ ਨਹੀਂ ਹੈ। ਸਭ ਦੇ ਨੱਕ, ਅੱਖ, ਹੱਥ ਆਦਿਕ ਸਰੀਰ ਇੱਕੋ ਜਿਹੇ ਹਨ।

ਇਸ ਦੇਹ ਰੂਪ ਵਿਚ ਚਰਨਾਂ ਨੂੰ ਸ਼ੂਦਰ ਇਸ ਲਈ ਆਖਿਆ ਹੈ ਕਿ ਇਹ ਸਰੀਰ ਦੇ ਸਾਰੇ ਅੰਗਾਂ ਤੋਂ ਨੀਵੇਂ ਹੁੰਦੇ ਹਨ ਅਤੇ ਇਨ੍ਹਾਂ ਦਾ ਕੰਮ ਚੱਲਣ ਦਾ ਹੈ, ਜਿਵੇਂ ਕਿ ਲੋਕ ਆਖਦੇ ਹਨ ਕਿ ਨਾਈ ਕਾਕੇ ਦੇ ਸਹੁਰੇ ਜਾ ਕੇ ਖ਼ਬਰ ਲੈ ਆਵੇ, ਮਹਿਰੇ ਨੂੰ ਆਖੋ ਪਾਣੀ ਲੈ ਆਵੇ ਅਤੇ ਹੋਰ ਕਿਸੀ ਤਰ੍ਹਾਂ ਦੇ ਕੰਮਾਂ ਵਾਲਿਆਂ ਨੂੰ ਹੁਕਮ ਕਰਦੇ ਹਨ। ਸਾਰੇ ਸਰੀਰ ਦਾ ਭਾਰ ਅਤੇ ਆਸਰਾ ਚਰਨਾਂ 'ਤੇ ਹੈ, ਅਰਥਾਤ ਤਿੰਨਾਂ ਵਰਣਾਂ ਲਈ ਪਾਣੀ ਭਰਨਾ, ਕੱਪੜੇ ਸਿਊਣਾ, ਜੋੜੇ ਬਣਾਉਣਾ; ਨਾਈ ਦਾ ਕੰਮ ਕਰਨਾ, ਕੱਪੜੇ ਧੋਣੇ, ਮਕਾਨ ਤਿਆਰ ਕਰਨਾ ਮਿਹਨਤਕਸ਼ ਲੋਕਾਂ ਦਾ ਕੰਮ ਹੁੰਦਾ ਸੀ। ਸ੍ਰੀ ਕ੍ਰਿਸ਼ਨ ਜੀ ਦੇ ਪ੍ਰਮਾਣ ਤੋਂ ਇਹ ਸਿੱਧ ਹੁੰਦਾ ਹੈ ਕਿ ਚਾਰੇ ਵਰਣਾਂ ਦੇ ਭੇਦ ਕੇਵਲ ਚਾਰ ਪ੍ਰਕਾਰ ਦੇ ਕਰਮਾਂ ਕਰਕੇ ਸਨ ਅਤੇ ਇਸ ਵਾਸਤੇ ਇਸ ਨੂੰ ਇੱਕ ਸਰੀਰ ਰੂਪ ਕਰਕੇ ਕਥਨ ਕੀਤਾ ਹੈ। ਹੋਰ ਕੋਈ ਖ਼ਾਸ ਜਾਤੀ ਨਹੀਂ ਦੱਸੀ।

ਭਾਈ ਦਿੱਤ ਸਿੰਘ ਜੀ ਗੀਤਾ ਸਿਮ੍ਰਤੀ, ਮਨੂੰ ਸਿਮ੍ਰਤੀ, ਵੇਦਾਂਤ, ਸ਼ਾਸਤਰ ਅਤੇ ਸਿੱਖ ਧਰਮ ਇਤਿਹਾਸ ਦੇ ਉੱਤਮ ਵਿਆਖਿਆਕਾਰ ਤੇ ਵਿਦਵਾਨ ਸਨ। ਭਾਈ ਦਿੱਤ ਸਿੰਘ ਜੀ ਨੇ ਜਾਤ ਪਾਤ ਦੇ ਵਿਰੁੱਧ ਉਠਾਈ ਆਵਾਜ਼

ਜਿਸ ਤਰ੍ਹਾਂ ਕਿ ਅੱਜ ਕੱਲ੍ਹ ਦੀ ਸਰਕਾਰ (ਅੰਗਰੇਜ਼ੀ) ਨੇ ਹਰ ਇੱਕ ਅਹੁਦੇ ਲਈ ਉਨ੍ਹਾਂ ਦੀਆਂ ਪ੍ਰੀਖਿਆਵਾਂ ਰੱਖ ਦਿੱਤੀਆਂ ਹਨ। ਭਾਈ ਦਿੱਤ ਸਿੰਘ ਜੀ ਮਿਸਾਲ ਵਜੋਂ ਦੱਸਦੇ ਹਨ ਕਿ ਤਹਿਸੀਲਦਾਰ, ਐਕਸਟਰਾ ਅਸਿਸਟੈਂਟ,

*ਭਾਈ ਦਿੱਤ ਸਿੰਘ ਜੀ ਲਿਖਦੇ ਹਨ ਕਿ ਜਿਸ ਪ੍ਰਕਾਰ ਕੋਈ ਕਿਸੇ ਦਾ ਵੱਡਾ ਕਿਸੇ ਰਾਜੇ ਦਾ ਦੀਵਾਨ ਹੋ ਚੁਕਿਆ ਹੈ, ਪਰ ਅੱਗੇ ਉਸ ਦੀ ਔਲਾਦ ਦੇ ਆਦਮੀ ਭਾਵੇਂ ਲੱਕੜੀਆਂ ਕਿਉਂ ਨਾ ਫੇਰਦੇ ਹੋਣ, ਲੋਕ ਉਨ੍ਹਾਂ ਨੂੰ ਵੀ ਦੀਵਾਨ ਪੁਕਾਰਨ ਲੱਗ ਪਏ। ਇਸੀ ਪ੍ਰਕਾਰ ਸੇਠ ਅਤੇ ਮਹਿਤੇ ਆਦਿਕਾਂ ਦਾ ਹਾਲ ਹੋ ਗਿਆ। ਜੋ ਕੋਈ ਇੱਕ ਧਨਪਤਿ ਹੋਣ ਕਰਕੇ ਸੇਠ ਜਾਂ ਕਿਸੇ ਰਾਜਾ ਦਾ ਮੰਤਰੀ ਹੋਣ ਕਰਕੇ ਮਹਿਤਾ ਹੋ ਗਿਆ ਸੀ। ਉਹ ਪਿੱਛੋਂ ਸਾਰਾ ਖ਼ਾਨਦਾਨ ਭਾਵੇਂ ਕੇਹਾ ਹੀ ਭੁੱਖਾ ਹੋਵੇ, ਲੋਕ ਉਨ੍ਹਾਂ ਨੂੰ ਹੀ ਸੇਠ ਜਾਂ ਮਹਿਤਾ ਕਰਕੇ ਕਹਿਣ ਲੱਗ ਪਏ ਅਤੇ ਉਹ ਵੀ ਆਪਣੇ ਆਪ ਨੂੰ ਸੇਠ ਜਾਂ ਮਹਿਤੇ ਅਖਵਾਉਣ ਲੱਗ ਪਏ।*

ਕਮਿਸ਼ਨਰ ਅਤੇ ਵਕੀਲ ਦਰਜੇ ਹਨ। ਸੋ, ਇਹ ਕਿਸੇ ਦੀ ਖ਼ਾਸ ਜਾਤੀ ਜਾਂ ਅੱਲ ਨਹੀਂ ਹੈ। ਇਹ ਕਿਸੇ ਖ਼ਾਸ ਜਾਤ ਜਾਂ ਫ਼ਿਰਕੇ ਵਾਸਤੇ ਨਹੀਂ ਹਨ। ਜੋ ਲੋਕ ਜਿਸ ਅਹੁਦੇ ਦੇ ਯੋਗ ਪ੍ਰੀਖਿਆ ਦੇ ਕੇ ਪਾਸ ਹੁੰਦੇ ਹਨ, ਉਹ ਉਸੀ ਵਿਚ ਗਿਣੇ ਜਾਂਦੇ ਹਨ। ਇਸੇ ਤਰ੍ਹਾਂ ਡਿਪਟੀ ਜਾਂ ਵਕੀਲ ਉਸ ਦੀ ਖ਼ਾਸ ਜਾਤ ਦਾ ਨਾਂ ਨਹੀਂ ਹੈ। ਜਿਨ੍ਹਾਂ ਨੇ ਇਨ੍ਹਾਂ ਅਹੁਦਿਆਂ ਦੀ ਪ੍ਰੀਖਿਆ ਦਿੱਤੀ, ਉਹ ਉਸੀ ਸ਼੍ਰੇਣੀ ਦੇ ਅੰਧਿਕਾਰੀ ਹੋ ਗਏ। ਜਿਸ ਪ੍ਰਕਾਰ ਬੀ.ਏ. ਅਤੇ ਐੱਮ.ਏ. ਕਿਸੀ ਦੀ ਜਾਤ ਦਾ ਨਾਂ ਨਹੀਂ ਹੈ, ਪਰ ਇਹ ਵੀ ਪ੍ਰੀਖਿਆ ਦਾ ਹੀ ਫ਼ਲ ਹੈ, ਭਾਵੇਂ ਕੋਈ ਆਦਮੀ ਕਿਸੇ ਦੇਸ਼ ਜਾਂ ਫ਼ਿਰਕੇ ਦਾ ਕਿਉਂ ਨਾ ਹੋਵੇ। ਪਰ ਜੋ ਇਨ੍ਹਾਂ ਪ੍ਰੀਖਿਆਵਾਂ 'ਚ ਪਾਸ ਹੋਇਆ, ਉਹ ਐੱਮ.ਏ., ਬੀ.ਏ. ਦੀ ਡਿਗਰੀ ਪਾ ਕੇ ਉਸੀ ਸ਼੍ਰੇਣੀ 'ਚ ਗਿਣਿਆ ਜਾਂਦਾ ਹੈ। ਜਿਸ ਤਰ੍ਹਾਂ ਅੱਜ ਕੱਲ੍ਹ ਇੱਕ ਆਦਮੀ ਨੂੰ ਇਹ ਖਿਆਲ ਆਪਣੀ ਉਨਤੀ ਦਾ ਲੱਗਿਆ ਰਹਿੰਦਾ ਹੈ ਕਿ ਮੈਂ ਇਹ ਪ੍ਰੀਖਿਆ ਪਾਸ ਕਰਕੇ ਇਹ ਡਿਗਰੀ ਪ੍ਰਾਪਤ ਕਰਾਂ ਅਤੇ ਉਸ ਸ਼੍ਰੇਣੀ 'ਚ ਗਿਣਿਆ ਜਾਵਾਂ। ਇਸੇ ਪ੍ਰਕਾਰ ਉਸ ਸਮੇਂ 'ਚ ਵੀ ਹਰ ਇੱਕ ਆਦਮੀ ਨੂੰ ਇਹ ਉਤਸ਼ਾਹ ਹੁੰਦਾ ਸੀ ਕਿ ਮੈਂ ਇਸ ਵਿੱਦਿਆ ਨੂੰ ਧਾਰਨ ਕਰਕੇ ਆਪਣੀ ਉਨਤੀ ਕਰਾਂ, ਜਿਸ 'ਤੇ ਮੇਰਾ ਨਾਂ ਉਸ ਵਰਣ ਵਿਚ ਗਿਣਿਆ ਜਾਵੇ। ਜਿਸ ਤਰ੍ਹਾਂ ਕਈ ਸ਼ੂਦਰ ਜਾਤ ਦੇ ਬਾਲਕਾਂ ਨੇ ਵੇਦ ਵਿੱਦਿਆ ਪੜ੍ਹੀ ਅਤੇ ਇੱਥੋਂ ਤੱਕ ਉਨ੍ਹਾਂ ਨੇ ਉਨਤੀ ਕੀਤੀ, ਜੋ ਉਨ੍ਹਾਂ ਦੇ ਨਾਂ ਬ੍ਰਾਹਮਣ ਹੋਇਆ ਅਤੇ ਰਿਸ਼ੀ ਤੇ ਮੁਨੀ ਕਰਕੇ ਪੁਕਾਰੇ ਗਏ। ਜਿਸ ਤਰ੍ਹਾਂ ਕਿ ਪੁਰਾਣਾਂ ਦੇ ਪੜ੍ਹਨ ਨਾਲ ਸਭ ਰਿਸ਼ੀਆਂ ਦੇ ਹਾਲ ਮਾਲੂਮ ਹੋ ਜਾਂਦੇ ਹਨ। ਸਾਰੇ ਰਿਸ਼ੀ ਮੁਨੀ, ਜਿਨ੍ਹਾਂ 'ਚ ਵੱਡੇ-ਵੱਡੇ ਦਰਸ਼ਨ ਤੇ ਧਰਮ ਸ਼ਾਸ਼ਤਰ ਬਣਾਏ ਹਨ, ਉਹ ਕੋਈ ਉੱਚੀ ਕੁੱਲ ਬ੍ਰਾਹਮਣ ਜਾਂ ਖੱਤਰੀ ਆਦਿਕ ਵਿਚੋਂ ਨਹੀਂ ਸਨ। ਇਸੇ ਤਰ੍ਹਾਂ ਮ੍ਰਿਗੀ, ਮੇਂਡਕੀ ਆਦਿਕ ਇਸਤਰੀਆਂ ਜੋ ਰਿਸ਼ੀ ਜਨਮੇ, ਉਨ੍ਹਾਂ ਦੇ ਇਤਿਹਾਸ ਪੜ੍ਹ ਕੇ ਵੀ ਇਹ ਹੀ ਸਿੱਧ ਹੁੰਦਾ ਹੈ ਕਿ ਉਹ ਕਿਸੇ ਉੱਚ ਵਰਣ ਵਿਚੋਂ ਨਹੀਂ ਸਨ, ਜਿਸ ਨੂੰ ਅੱਜ ਕੱਲ੍ਹ ਉੱਤਮ ਸਮਝਿਆ ਜਾਂਦਾ ਹੈ।

ਬਹੁਤ ਲੋਕ ਇਹ ਖਿਆਲ ਕਰਦੇ ਹਨ ਕਿ ਆਦਮੀ ਹਰਨੀਆਂ ਆਦਿ ਦੇ ਪੇਟੋਂ ਜਨਮੇ ਸਨ। ਇਹ ਉਨ੍ਹਾਂ ਦੀ ਭੁੱਲ ਹੈ। ਅਸਲ ਵਿਚ ਇਹ ਉਸ ਸਮੇਂ ਦੇ ਨਾਂ ਰੱਖੇ ਹੋਏ ਹੁੰਦੇ ਸਨ। ਅਗਲੇ ਸਮੇਂ ਵਿਚ ਮਾਤ-ਪਿਤਾ ਪ੍ਰੇਮਵੱਸ ਹੋ ਕੇ ਆਪਣੀ ਲੜਕੀ ਦਾ ਨਾਂ ਮੇਂਡਕੀ, ਹਸਤਨੀ ਜਾਂ ਹਰਨੀ ਆਦਿ ਰੱਖ ਦਿੰਦੇ ਸਨ। ਹੋਰ ਕੋਈ ਸੱਚਮੁੱਚ ਦੀ ਹਸਤਨੀ ਜਾਂ ਮੇਂਡਕੀ ਨਹੀਂ ਹੁੰਦੀ ਸੀ। ਅੱਜ ਕੱਲ੍ਹ ਅੰਗਰੇਜ਼ਾਂ ਦੇ ਵੀ ਅਜਿਹੇ ਨਾਂ ਹਨ, ਜੋ ਪਸ਼ੂ ਪੰਛੀਆਂ ਦੇ ਹਨ, ਜਿਵੇਂ ਬਰਡ, ਫੌਕਸ ਆਦਿਕ। ਹੁਣ ਜੇ ਇਨ੍ਹਾਂ ਦੋਵਾਂ ਨਾਵਾਂ ਵਾਲਿਆਂ ਦੇ ਲੜਕੇ ਜਾਂ ਲੜਕੀ ਹੋਣਗੇ ਤਾਂ ਕੀ ਲੋਕ ਉਨ੍ਹਾਂ ਨੂੰ ਇਹ ਆਖਣਗੇ ਕਿ ਉਹ ਜਾਨਵਰ ਅਤੇ ਲੂੰਬੜੀ ਦੇ ਪੁੱਤਰ ਹਨ, ਕਦੇ ਨਹੀਂ। ਇਹੋ ਹਾਲ ਇੱਥੇ ਹੈ।

ਇਸੀ ਪ੍ਰਕਾਰ ਸ਼ਾਸ਼ਤਰ ਧਾਰਨ ਕਰਕੇ ਵਿਸ਼ਵਾਮਿੱਤਰ ਰਿਖਰਾਜ ਨਾਂ 'ਤੇ ਪ੍ਰਸਿੱਧ ਹੋਏ, ਭਾਵੇਂ ਉਹ ਬ੍ਰਾਹਮਣ ਨਹੀਂ ਸਨ। ਭਾਈ ਦਿੱਤ ਸਿੰਘ ਜੀ ਆਪਣੀ ਸੰਪਾਦਕੀ ਲੇਖ ਵਿਚ ਉਜਾਗਰ ਕਰਦੇ ਹਨ ਕਿ ਜਦ ਇਸ ਭਾਰਤ ਭੂਮੀ 'ਤੇ ਅਵਿੱਦਿਆ ਦਾ ਅੰਧਕਾਰ ਛਾ ਗਿਆ ਅਤੇ ਵਿੱਦਿਆ ਦਾ ਸੂਰਜ ਛਿਪ ਗਿਆ। ਸੂਰਬੀਰ ਰਾਜੇ ਮਹਾਰਾਜੇ ਤੇ ਨੀਤੀਵਾਨ, ਰਿਸ਼ੀ ਮੁਨੀ ਪਰਲੋਕ ਨੂੰ ਗਮਨ ਕਰ ਗਏ ਅਤੇ ਉਨ੍ਹਾਂ ਦੀ ਥਾਂ ਰਾਜੇ ਅਜਿਹੇ ਹੋ ਗਏ, ਜਿਨ੍ਹਾਂ ਦੀ ਗਵਾਹੀ ਰਾਜਾ ਭਰਥਰੀ ਨੇ ਆਪਣੀ ਰਚੀ ਹੋਈ ਪੁਸਤਕ ਵੈਰਾਗਸਤਕ 'ਚ ਦਿੱਤੀ ਹੈ ਕਿ ਸੂਰਬੀਰ ਸ਼ਾਸ਼ਤਰਵਤਾ ਮਹਾਰਾਜਿਆਂ ਦੇ ਪਿੱਛੋਂ ਅਜਿਹੇ ਰਾਜਿਆਂ ਦੀ ਵਾਰੀ ਆ ਗਈ, ਜੋ ਭਗਤੀਹੀਨ, ਮਹਾਮੂਰਖ਼ ਤੇ ਪਾਪ ਸਨੇਹੀ ਸੀ। ਫਿਰ ਉਹ ਕੁਮਾਰਗਾਂ 'ਚ ਚੱਲਣ ਵਾਲੇ, ਝੂਠ ਬੋਲਣ ਹਾਰੇ, ਦੁਰਾਚਾਰ ਕਰਮਾਂ ਦੇ ਕਰਨ ਕਰਕੇ ਯਸ਼ਹੀਨ ਹੋ ਗਏ ਸੀ।

ਇਸ ਤੇ ਇਹ ਸਿਧਾਂਤ ਸਿੱਧ ਹੋ ਗਿਆ, ਜੋ ਯਥਾ ਰਾਜਾ ਤਥਾ ਪ੍ਰਜਾ ਹੋ ਗਈ। ਭਾਈ ਦਿੱਤ ਸਿੰਘ ਜੀ ਅੱਗੇ ਚਾਨਣਾ ਪਾਉਂਦੇ ਹਨ ਕਿ ਵੇਦ ਸ਼ਾਸ਼ਤਰ ਗਿਆਤਾ ਸ਼੍ਰੇਣੀ ਦਾ ਹਾਲ ਇਹ ਹੋ ਗਿਆ ਕਿ ਵਿਆਹ ਤੇ ਅਤੇ ਮੁਰਦੇ 'ਤੇ ਗਰੁੜ ਪੁਰਾਣ ਹੀ ਪੜ੍ਹਾਉਣ ਜੋਗੇ ਰਹਿ ਗਏ। ਵੇਦ ਸ਼ਾਸ਼ਤਰ ਵਿੱਦਿਆ ਪੜ੍ਹਾਉਣੀ ਤਾਂ ਕਿਧਰੇ ਰਹੀ, ਉਨ੍ਹਾਂ ਨੂੰ ਇੱਥੋਂ ਤੱਕ ਵੀ ਯਾਦ ਨਾ ਰਿਹਾ ਕਿ ਸ਼ਾਸ਼ਤਰ ਕਿੰਨੇ ਤੇ ਉਨ੍ਹਾਂ ਦਾ ਕਰਤਾ ਕੌਣ ਸੀ?

ਦੂਜਾ ਸ਼ਾਸ਼ਤਰਧਾਰੀਆਂ ਨੇ ਸ਼ਾਸ਼ਤਰ ਸੁੱਟ ਕੇ ਦੁਕਾਨਾਂ ਖੋਲ੍ਹ ਲਈਆਂ ਅਤੇ ਸਬਜ਼ੀਆਂ ਆਦਿਕ ਵੇਚਣ ਲਈ ਛਾਬੜੀਆਂ ਲਾਉਣ ਲੱਗ ਪਏ, ਜੋ ਤਲਵਾਰ ਦੀ ਜਗ੍ਹਾ ਛਾਬੜੀ ਦੀਆਂ ਮੱਖੀਆਂ ਉਡਾਉਣ ਨੂੰ ਖਜੂਰ ਦਾ ਪੱਠਾ ਹੱਥ 'ਚ ਰੱਖਣ ਲੱਗ ਪਏ। ਇਨ੍ਹਾਂ ਦੋਵਾਂ ਤੋਂ ਬਿਨਾਂ ਜੋ ਵੈਸ਼ ਤੇ ਸ਼ੂਦਰ ਸੀ, ਉਨ੍ਹਾਂ ਨੇ ਇਨ੍ਹਾਂ ਦੇ ਕੰਮ ਵੀ ਫੜ ਲਏ, ਅਰਥਾਤ ਵੇਦ ਵਿੱਦਿਆ ਅਤੇ ਸ਼ਾਸ਼ਤਰ ਵਿੱਦਿਆ ਨੂੰ ਵੀ ਧਾਰਨ ਕਰ ਲਿਆ, ਨਾਲ ਹੀ ਆਪਣੀ ਸ਼੍ਰੇਣੀ ਦੇ ਕੰਮਾਂ ਨੂੰ ਕਰਦੇ ਰਹੇ। ਇਸ ਤੋਂ ਨਤੀਜਾ ਇਹ ਨਿਕਲਿਆ ਕਿ ਜੋ ਕਰਮ ਕਰਦੇ ਵਰਣ ਦਾ ਸਿਲਸਿਲਾ ਤਾਂ ਜਾਂਦਾ ਰਿਹਾ, ਪਰ ਉਸ ਦੇ ਬਦਲੇ ਇਹ ਖ਼ਾਸ ਜਾਤੀਆਂ ਬਣ ਗਈਆਂ।

ਭਾਈ ਦਿੱਤ ਸਿੰਘ ਜੀ ਲਿਖਦੇ ਹਨ ਕਿ ਜਿਸ ਪ੍ਰਕਾਰ ਕੋਈ ਕਿਸੇ ਦਾ ਵੱਡਾ ਕਿਸੇ ਰਾਜੇ ਦਾ ਦੀਵਾਨ ਹੋ ਚੁੱਕਿਆ ਹੈ, ਪਰ ਅੱਗੇ ਉਸ ਦੀ ਔਲਾਦ ਦੇ ਆਦਮੀ ਭਾਵੇਂ ਲੱਕੜੀਆਂ ਕਿਉਂ ਨਾ ਵੇਚਦੇ ਹੋਣ, ਲੋਕ ਉਨ੍ਹਾਂ ਨੂੰ ਵੀ ਦੀਵਾਨ ਪੁਕਾਰਨ ਲੱਗ ਪਏ। ਇਸੀ ਪ੍ਰਕਾਰ ਸੇਠ ਅਤੇ ਮਹਿਤੇ ਆਦਿਕਾਂ ਦਾ ਹਾਲ ਹੋ ਗਿਆ। ਜੇ ਕੋਈ ਇੱਕ ਧਨਪਤਿ ਹੋਣ ਕਰਕੇ ਸੇਠ ਜਾਂ ਕਿਸੇ

ਰਾਜਾ ਦਾ ਮੰਤਰੀ ਹੋਣ ਕਰਕੇ ਮਹਿਤਾ ਹੋ ਗਿਆ ਸੀ। ਉਹ ਪਿੱਛੋਂ ਸਾਰਾ ਖ਼ਾਨਦਾਨ ਭਾਵੇਂ ਕੇਹਾ ਹੀ ਭੁੱਖਾ ਹੋਵੇ, ਲੋਕ ਉਨ੍ਹਾਂ ਨੂੰ ਹੀ ਸੇਠ ਜਾਂ ਮਹਿਤਾ ਕਰਕੇ ਕਹਿਣ ਲੱਗ ਪਏ ਅਤੇ ਉਹ ਵੀ ਆਪਣੇ ਆਪ ਨੂੰ ਸੇਠ ਜਾਂ ਮਹਿਤੇ ਅਖਵਾਉਣ ਲੱਗ ਪਏ।

ਇਸੀ ਪ੍ਰਕਾਰ ਕਰਮ ਭਾਵੇਂ ਸ਼ੂਦਰ ਤੇ ਵੈਸ਼ਾਂ ਦੇ ਕਰਦੇ ਸੀ, ਪਰ ਆਪਣੇ ਆਪ ਨੂੰ ਬ੍ਰਾਹਮਣ ਤੇ ਖੱਤਰੀ ਅਖਵਾਉਣ ਲੱਗੇ ਅਤੇ ਲੋਕ ਵੀ ਉਨ੍ਹਾਂ ਦੇ ਪਿੱਛੇ ਵੱਡਿਆਂ ਦੇ ਨਾਵਾਂ 'ਤੇ ਹੀ ਉਨ੍ਹਾਂ ਦੇ ਨਾਂ ਬੁਲਾਉਣ ਲੱਗ ਪਏ, ਜਿਸ ਤਰ੍ਹਾਂ ਕਿ ਅੱਜ ਕੱਲ੍ਹ ਹੁੰਦਾ ਹੈ। ਭਾਈ ਦਿੱਤ ਸਿੰਘ ਜੀ ਭਾਰਤ ਵਰਣ ਵਿਵਸਥਾ ਦਾ ਜ਼ਿਕਰ ਕਰਦੇ ਹਨ ਕਿ ਵੈਸ਼ ਤੇ ਸ਼ੂਦਰਾਂ ਦੀ ਸੰਤਾਨ ਭਾਵੇਂ ਬ੍ਰਾਹਮਣ ਤੇ ਖੱਤਰੀਆਂ ਦੇ ਕਰਮ ਵੀ ਕਰਨ ਲੱਗ ਪਈ, ਪਰ ਉਨ੍ਹਾਂ ਦੇ ਨਾਂ ਜਾਂ ਜਾਤ ਵੈਸ਼ ਜਾਂ ਸ਼ੂਦਰ ਹੀ ਰਹੀ। ਬ੍ਰਾਹਮਣਾਂ ਤੇ ਖੱਤਰੀਆਂ ਨੇ ਸਮਝਿਆ ਕਿ ਕਿਸੇ ਨੇ ਸਾਨੂੰ ਸ਼ੂਦਰ ਜਾਂ ਵੈਸ਼ ਤਾਂ ਸੱਦਣਾ ਹੀ ਨਹੀਂ।

ਵੈਸ਼ ਤੇ ਸ਼ੂਦਰਾਂ ਨੇ ਚਿੱਤ 'ਚ ਵਿਚਾਰਿਆ ਕਿ ਅਸੀਂ ਭਾਵੇਂ ਕਿੰਨੇ ਹੀ ਵੇਦਵੇਤਾ ਜਾਂ ਸ਼ਾਸ਼ਤਰਧਾਰੀ ਕਿਉਂ ਨਾ ਹੋ ਜਾਈਏ, ਸਾਨੂੰ ਤਾਂ ਅੰਤ ਵੈਸ਼, ਸ਼ੂਦਰ ਪਦਵੀ ਹੀ ਮਿਲਣੀ ਹੈ। ਇਸ ਲਈ ਸਾਨੂੰ ਉਨਤੀ ਕਿਸ ਵਾਸਤੇ ਕਰਨੀ ਹੈ? ਇਨ੍ਹਾਂ ਖਿਆਲਾਂ ਨਾਲ ਭਾਰਤ ਵਰਸ਼ ਦੀ ਉਨਤੀ ਰੁਕਣ ਨਾਲ ਅਜਿਹੀ ਦੁਰਦਸ਼ਾ ਹੋਈ, ਜੋ ਸਦਾ ਦੇ ਵਾਸਤੇ ਗੁਲਾਮੀ ਤੇ ਪਰਾਧੀਨਤਾ ਨੇ ਆ ਕੇ ਇਨ੍ਹਾਂ 'ਚ ਨਿਵਾਸ ਕਰ ਲਿਆ। ਜਾਤ ਪਾਤ ਤੇ ਛੂਤ ਛਾਤ ਬਾਰੇ ਇੱਕ ਮਹਾਸ਼ਾ ਜੀ ਨੇ ਐਡੀਟਰ ਖਾਲਸਾ ਅਖ਼ਬਾਰ ਭਾਈ ਦਿੱਤ ਸਿੰਘ ਜੀ ਨੂੰ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ਬੁਲਾ ਕੇ ਆਪਣੇ ਪ੍ਰਸ਼ਨਾਂ ਦਾ ਜਵਾਬ ਅਖ਼ਬਾਰ 'ਚ ਪ੍ਰਕਾਸ਼ਤ ਕਰਨ ਦੀ ਬੇਨਤੀ ਕੀਤੀ ਸੀ। ਜੋ ਪ੍ਰਸ਼ਨ ਸਨ, ਉਸ ਦੇ ਉੱਤਰ ਇਸ ਪ੍ਰਕਾਰ ਹਨ-

ਮਹਾਸ਼ਾ: ਆਪ ਸਾਰੀਆਂ ਜਾਤਾਂ ਵਿਚੋਂ ਉੱਤਮ ਕਿਸ ਨੂੰ ਮੰਨਦੇ ਹੋ?

ਐਡੀਟਰ ਸਾਹਿਬ: ਮੈਂ ਝੂਠੀ ਜਾਤ ਪਾਤ, ਜਿਸ ਨੂੰ ਦਸਾਂ ਗੁਰੂਆਂ ਨੇ ਨਫ਼ਰਤ ਨਾਲ ਵੇਖਿਆ ਹੈ, ਉਸ ਦਾ ਪਾਇਬੰਦ ਨਹੀਂ ਹਾਂ।

ਮਹਾਸ਼ਾ: ਕੀ ਤੁਸੀਂ ਛੂਤ ਛਾਤ ਨਹੀਂ ਮੰਨਦੇ?

ਐਡੀਟਰ ਸਾਹਿਬ: ਮੈਂ ਇਸ ਖਿਆਲ ਨੂੰ, ਜਿਸ ਨੇ ਹਿੰਦੁਸਤਾਨ ਦਾ ਬੇੜਾ ਗਰਕ ਕੀਤਾ, ਉਸ ਨੂੰ ਆਪਣੇ ਦਿਲ ਵਿਚੋਂ ਤਾਂ ਕੀ, ਬਲਕਿ ਆਪਣੇ ਕਮਰੇ 'ਚ ਵੀ ਨਹੀਂ ਵੜਨ ਦਿੰਦਾ। ਅੰਤ ਨੂੰ ਭਾਰਤ ਭੂਮੀ ਦੇ ਹਿਤੈਸ਼ੀਆਂ ਅੱਗੇ ਪੰਥ ਰਤਨ ਭਾਈ ਦਿੱਤ ਸਿੰਘ ਜੀ ਪ੍ਰਾਰਥਨਾ ਕਰਦੇ ਹਨ ਕਿ ਜੇ ਉਹ ਇਸ ਦੇਸ਼ ਦੀ ਉਨਤੀ ਚਾਹੁੰਦੇ ਹਨ ਤਾਂ ਪਹਿਲੀ ਸਤਾਨਤ ਕੀਤੀ, ਜਿਸ ਵਿਚ ਦੇਸ਼ ਦੇ ਸਭ ਪੁਰਖ ਇੱਕ ਹੀ ਮਨੁੱਖ ਜਾਤੀ ਸਮਝੇ ਜਾਂਦੇ ਸੀ, ਨੂੰ ਅੰਗੀਕਾਰ ਕਰਨ।

## ਗੀਤ

-ਸਰਦਾਰ ਪੰਛੀ

ਦਸਮੇਸ਼ ਦੇ ਸੱਚੇ ਸਿਖਾਂ ਦੀ ਇੱਕ ਸੱਚੀ ਕਹਾਣੀ ਸੁਣ ਵੀਰਾ,
ਜੋ ਲਿਖਿਆ ਹੈ ਇਤਿਹਾਸ ਅੰਦਰ ਹੁਣ ਸਾਡੀ ਜ਼ੁਬਾਨੀ ਸੁਣ ਵੀਰਾ।

ਇੱਕ ਸਿਖ ਸੀ ਬਾਬਾ ਦੀਪ ਸਿੰਘ ਜੋ ਅਣਖ ਦਾ ਪਹਿਰੇਦਾਰ ਵੀ ਸੀ,
ਉਦ੍ਹੀ ਸ਼ਰਧਾ ਬਾਣੀ ਵਿਚ ਸੀ, ਪਰ ਹਰ ਧਰਮ ਲਈ ਸਤਿਕਾਰ ਵੀ ਸੀ,
ਇਕ ਹੱਥ 'ਚ ਸੀ ਮਾਲਾ ਉਸ ਦੇ ਤਾਂ ਦੂਜੇ ਵਿਚ ਹਥਿਆਰ ਵੀ ਸੀ।

ਸੰਦੇਸ਼ ਅਸਾਨੂੰ ਕੀ ਦੇਂਦਾ ਗ਼ੈਰਤ ਦਾ ਬਾਨੀ ਸੁਣ ਵੀਰਾ,
ਜੋ ਲਿਖਿਆ ਹੈ ਇਤਿਹਾਸ ਅੰਦਰ ਹੁਣ ਸਾਡੀ ਜ਼ੁਬਾਨੀ ਸੁਣ ਵੀਰਾ।

ਜਦ ਅਹਿਮਦ ਸ਼ਾਹ ਅਬਦਾਲੀ ਨੇ ਹਰਿਮੰਦਰ ਸਾਹਿਬ ਢਾਇਆ ਸੀ,
ਅੰਮ੍ਰਿਤ ਦੇ ਪਾਵਨ ਸੋਮੇ ਨੂੰ ਮਿੱਟੀ ਦਾ ਢੇਰ ਬਣਾਇਆ ਸੀ।
ਸ਼ਰਧਾਲੂਆਂ ਤਾਈਂ ਵੱਢ-ਵੱਢ ਕੇ ਲਾਸ਼ਾਂ ਦਾ ਢੇਰ ਲਗਾਇਆ ਸੀ।
ਕਿਝ ਟੁਕੜੇ ਕੀਤੇ ਬੱਚਿਆਂ ਦੇ ਉਹ ਦਰਦ ਕਹਾਣੀ ਸੁਣ ਵੀਰਾ,
ਜੋ ਲਿਖਿਆ ਹੈ ਇਤਿਹਾਸ ਅੰਦਰ ਹੁਣ ਜ਼ੁਬਾਨੀ ਸੁਣ ਵੀਰਾ।

ਲਲਕਾਰਾ ਸੁਣ ਕੇ ਦੀਪ ਸਿੰਘ ਦੇ ਸਾਥੀ ਹੋ ਤਿਆਰ ਤੁਰੇ,
ਜ਼ਾਲਮ ਨੂੰ ਸਬਕ ਸਿਖਾਵਣ ਲਈ ਹੱਥਾਂ ਵਿਚ ਫੜ ਹਥਿਆਰ ਤੁਰੇ,
ਫਿਰ ਕੌਣ ਪਿਛਾਂਹ ਰਹਿ ਸਕਦਾ ਏ ਜਦ ਅੱਗੇ ਹੋ ਸਰਦਾਰ ਤੁਰੇ।

ਆਜ਼ਾਦ ਕਰਾਇਆ ਹਰਿਮੰਦਰ ਦੇ ਕੇ ਕੁਰਬਾਨੀ ਸੁਣ ਵੀਰਾ,
ਜੋ ਲਿਖਿਆ ਇਤਿਹਾਸ ਅੰਦਰ ਹੁਣ ਸਾਡੀ ਜ਼ੁਬਾਨੀ ਸੁਣ ਵੀਰਾ।

ਪੰਜਾਬ ਮਾਤਾ ਨਗਰ, ਲੁਧਿਆਣਾ,
ਮੋ. 9417091668

# ਜਦੋਂ ਬੰਦਾ ਬਹਾਦਰ ਨੇ ਸਿੱਖ ਰਾਜ ਦੀ ਸਥਾਪਨਾ ਦਾ ਮੁੱਢ ਬੰਨ੍ਹਿਆ

■ਡਾ. ਹਰਚੰਦ ਸਿੰਘ ਸਰਹਿੰਦੀ

ਬਾਬਾ ਬੰਦਾ ਸਿੰਘ ਬਹਾਦਰ ਦੀ ਕਮਾਨ ਹੇਠ ਸੰਨ 1710 ਵਿਚ ਸਿਖਾਂ ਵੱਲੋਂ ਸੂਬੇਦਾਰ ਵਜ਼ੀਰ ਖ਼ਾਂ (ਸੂਬਾ ਸਰਹਿੰਦ) ਨੂੰ ਮੌਤ ਦੇ ਘਾਟ ਉਤਾਰਣ ਅਤੇ ਸਰਹਿੰਦ 'ਤੇ ਕਬਜ਼ਾ ਕਰਨ ਦੀ ਘਟਨਾ ਪੰਜਾਬ ਦੇ ਇਤਿਹਾਸ 'ਚ ਵਿਸ਼ੇਸ਼ ਮਹੱਤਵ ਰੱਖਦੀ ਹੈ। ਇਸ ਘਟਨਾ ਨੇ ਮੁਗਲਾਂ ਨੂੰ ਪਹਿਲੀ ਵਾਰ ਸਿੱਖ ਸ਼ਕਤੀ ਦਾ ਅਹਿਸਾਸ ਕਰਵਾਇਆ ਅਤੇ ਗਜ਼ਨਵੀ, ਤੈਮੂਰ ਤੇ ਬਾਬਰ ਦੇ ਖ਼ਾਨਦਾਨਾਂ ਵਿਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿਚ ਮਿਲਾ ਕੇ ਰੱਖ ਦਿੱਤਾ। "ਇਹ ਗੱਲ ਬਿਨਾਂ ਕਿਸੇ ਤਰਦੀਦ ਦੇ ਕਹੀ ਜਾ ਸਕਦੀ ਹੈ ਕਿ ਇਹ ਬੰਦਾ (ਬਹਾਦਰ) ਹੀ ਸੀ, ਜਿਸ ਨੇ ਸਿੱਖਾਂ ਨੂੰ ਸਭ ਤੋਂ ਪਹਿਲਾਂ ਇਹ ਸਿਖਾਇਆ ਕਿ ਕਿਵੇਂ ਲੜੀਦਾ ਹੈ ਅਤੇ ਜਿੱਤ ਪ੍ਰਾਪਤ ਕਰੀਦੀ ਹੈ।"–ਡਾ. ਗੋਕਲ ਚੰਦ ਨਾਰੰਗ।

ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ, ਘੋਖਿਆ ਅਤੇ ਵਿਚਾਰਿਆ ਹੈ, ਉਹ ਮੇਰੇ ਨਾਲ ਸਹਿਮਤ ਹੋਵੇਗਾ ਕਿ ਸਰਹਿੰਦ ਦੀ ਜਿੱਤ, ਮੁਗ਼ਲਾਂ ਦੀ ਤਬਾਹੀ ਵੱਲ ਵਧਿਆ ਸਿੱਖਾਂ ਦਾ ਪਹਿਲਾ ਭਰਵਾਂ ਕਦਮ ਸੀ। ਇਸ ਦੇ ਨਾਲ ਹੀ ਸਿੱਖ ਉਸ ਸ਼ਾਹਰਾਹ 'ਤੇ ਹੋ ਤੁਰੇ, ਜੋ ਉਨ੍ਹਾਂ ਨੂੰ ਸਿੱਧਾ ਸਿੱਖ ਰਾਜ ਦੀ ਕਾਇਮੀ ਵੱਲ ਲੈ ਜਾ ਰਿਹਾ ਸੀ। ਖ਼ੈਰ! ਆਓ ਵੇਖੀਏ, ਘਟਨਾਵਾਂ ਦਾ ਸਿਲਸਿਲਾ ਕਿੱਥੋਂ ਸ਼ੁਰੂ ਹੁੰਦਾ ਹੈ ਅਤੇ ਇਤਿਹਾਸ ਦੀ ਹਿੱਕ 'ਤੇ ਪੈੜਾਂ ਪਾਉਂਦਾ ਕਿੱਥੇ ਜਾ ਕੇ ਖ਼ਤਮ ਹੁੰਦਾ ਹੈ।

ਪਿਛੋਕੜ: ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਸੂਬੇਦਾਰ ਵਜ਼ੀਰ ਖ਼ਾਂ (ਸੂਬਾ ਸਰਹਿੰਦ) ਵੱਲੋਂ ਸਰਹਿੰਦ ਵਿਖੇ ਮਿਤੀ 27 ਦਸੰਬਰ, 1704 ਈ. ਨੂੰ ਜ਼ਿੰਦਾ ਦੀਵਾਰ ਵਿਚ ਚਿਣਵਾ ਕੇ ਸ਼ਹੀਦ ਕਰਨ ਦੀ ਦਿਲ ਕੰਬਾਊ ਘਟਨਾ ਨੇ ਸਿੱਖ ਮਾਨਸਿਕਤਾ 'ਤੇ ਡੂੰਘਾ ਪੱਛ ਮਾਰਿਆ। ਇਸ ਘਟਨਾ ਦੇ ਤਿੱਖੇ ਪ੍ਰਤੀਕਰਮ ਵਜੋਂ ਸਿੱਖਾਂ ਦੇ ਮਨਾਂ ਅੰਦਰ ਸਮੇਂ ਦੀ ਹਕੂਮਤ ਵਿਰੁੱਧ ਗੁੱਸੇ ਤੇ ਨਫ਼ਰਤ ਦੀ ਅੱਗ ਭੜਕ ਉੱਠੀ ਅਤੇ ਸਿੱਖਾਂ ਦੇ ਸੰਘਰਸ਼ ਨੇ ਇੱਕ ਕ੍ਰਾਂਤੀਕਾਰੀ ਲਹਿਰ ਤੇ ਜ਼ੁਲਮ ਵਿਰੁੱਧ ਉੱਠੇ ਇਨਕਲਾਬ ਦਾ ਰੂਪ ਧਾਰਨ ਕਰ ਲਿਆ।

ਬੇਸ਼ੱਕ ਗੁਰੂ ਗੋਬਿੰਦ ਸਿੰਘ ਅਡੋਲ ਰਹੇ, ਪਰ ਉਨ੍ਹਾਂ ਨੇ ਦੋਸ਼ੀ ਨੂੰ ਉਸ ਦੇ ਪਾਪ ਦੀ ਸਜ਼ਾ ਦੇਣ ਦਾ ਨਿਸ਼ਚਾ ਕਰ ਲਿਆ ਸੀ। ਇਸ ਕਾਰਜ ਲਈ ਉਨ੍ਹਾਂ ਨੇ ਸਿੱਖਾਂ ਨੂੰ ਮਾਨਸਿਕ ਤੇ ਜਥੇਬੰਦਕ ਤੌਰ 'ਤੇ ਤਿਆਰ ਕੀਤਾ ਅਤੇ ਫਿਰ ਮੁਗਲਾਂ 'ਤੇ ਚੋਟ ਕਰਨ ਲਈ ਵਕਤ ਦਾ ਇੰਤਜ਼ਾਰ ਕਰਨ ਲੱਗੇ। ਅੰਤ, ਸਿੱਖਾਂ ਦੀ ਰਹਿਨੁਮਾਈ ਕਰਨ ਲਈ ਗੁਰੂ ਸਾਹਿਬ ਨੇ 3 ਸਤੰਬਰ, 1708 ਈ. ਨੂੰ ਗੋਦਾਵਰੀ ਦੇ ਕੰਢੇ ਨਾਂਦੇੜ ਵਿਖੇ ਬੜੇ ਨਾਟਕੀ ਢੰਗ ਨਾਲ ਬੰਦਾ ਬਹਾਦਰ ਦੀ ਚੋਣ ਕੀਤੀ। ਸਿੱਖ ਕੌਮ ਦੀ ਕਿਸਮਤ ਦੀ ਵਾਗਡੋਰ ਸੰਭਾਲਣ ਵਾਲੇ ਇਸ ਸੁਭਾਗ ਵਿਅਕਤੀ ਦੀ ਉਮਰ ਉਸ ਵੇਲੇ 38 ਸਾਲਾਂ ਦੀ ਸੀ ਅਤੇ ਉਹ ਗੁਰੂ ਗੋਬਿੰਦ ਸਿੰਘ ਤੋਂ ਲੱਗਭਗ ਚਾਰ ਸਾਲ ਛੋਟਾ ਸੀ।

ਗੁਰੂ ਗੋਬਿੰਦ ਸਿੰਘ ਨੇ ਬੰਦਾ ਸਿੰਘ ਨੂੰ 'ਬਹਾਦਰ' ਦਾ ਖ਼ਿਤਾਬ ਦੇ ਕੇ ਪੰਜ ਪਿਆਰਿਆਂ ਦੀ ਅਗਵਾਈ ਹੇਠ ਪੰਜਾਬ ਵੱਲ ਕੂਚ ਕਰਨ ਦਾ ਹੁਕਮ ਦਿੱਤਾ। ਉਂਝ ਵੀ ਪੰਜਾਬ 'ਤੇ ਚੜ੍ਹਾਈ ਕਰਨ ਲਈ ਇਹ ਐਨਾ ਢੁਕਵਾਂ ਸਮਾਂ ਸੀ ਅਤੇ ਸਿੱਖ ਜਗਤ ਵੀ ਮਾਨਸਿਕ ਤੇ ਜਥੇਬੰਦਕ ਤੌਰ 'ਤੇ ਟੱਕਰ ਲੈਣ ਲਈ ਤਿਆਰ ਸੀ। ਬੰਦਾ ਬਹਾਦਰ ਅਕਤੂਬਰ, 1708 ਈ. ਦੇ ਆਸ ਪਾਸ ਪੰਜਾਬ ਲਈ ਰਵਾਨਾ ਹੋਇਆ। ਦਿੱਲੀ ਟੱਪਦਿਆਂ ਹੀ ਲੋਕ ਉਸ ਦੇ ਝੰਡੇ ਹੇਠ ਇਕੱਠੇ ਹੋਣ ਲੱਗੇ ਅਤੇ ਛੇਤੀ ਹੀ 40,000 ਸੈਨਿਕ ਉਸ

*ਪਿਛੋਕੜ: ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਸੂਬੇਦਾਰ ਵਜ਼ੀਰ ਖ਼ਾਂ (ਸੂਬਾ ਸਰਹਿੰਦ) ਵੱਲੋਂ ਸਰਹਿੰਦ ਵਿਖੇ ਮਿਤੀ 27 ਦਸੰਬਰ, 1704 ਈ. ਨੂੰ ਜ਼ਿੰਦਾ ਦੀਵਾਰ ਵਿਚ ਚਿਣਵਾ ਕੇ ਸ਼ਹੀਦ ਕਰਨ ਦੀ ਦਿਲ ਕੰਬਾਊ ਘਟਨਾ ਨੇ ਸਿੱਖ ਮਾਨਸਿਕਤਾ 'ਤੇ ਡੂੰਘਾ ਪੱਛ ਮਾਰਿਆ। ਇਸ ਘਟਨਾ ਦੇ ਤਿੱਖੇ ਪ੍ਰਤੀਕਰਮ ਵਜੋਂ ਸਿੱਖਾਂ ਦੇ ਮਨਾਂ ਅੰਦਰ ਸਮੇਂ ਦੀ ਹਕੂਮਤ ਵਿਰੁੱਧ ਗੁੱਸੇ ਤੇ ਨਫ਼ਰਤ ਦੀ ਅੱਗ ਭੜਕ ਉੱਠੀ ਅਤੇ ਸਿੱਖਾਂ ਦੇ ਸੰਘਰਸ਼ ਨੇ ਇੱਕ ਕ੍ਰਾਂਤੀਕਾਰੀ ਲਹਿਰ ਤੇ ਜ਼ੁਲਮ ਵਿਰੁੱਧ ਉੱਠੇ ਇਨਕਲਾਬ ਦਾ ਰੂਪ ਧਾਰਨ ਕਰ ਲਿਆ।*

ਦੇ ਅਧੀਨ ਇਕੱਠੇ ਹੋ ਗਏ। ਡਾ. ਗੋਕਲ ਚੰਦ ਨਾਰੰਗ ਅਨੁਸਾਰ, "ਛੇਤੀ ਹੀ ਪੈਦਲ ਸੈਨਿਕਾਂ ਦੀ ਗਿਣਤੀ 8900 ਹੋ ਗਈ ਅਤੇ ਅੰਤ 40,000 ਤੱਕ ਪਹੁੰਚ ਗਈ।" ਮੁਹੰਮਦ ਕਾਸਮ ਲਿਖਦਾ ਹੈ ਕਿ ਥੋੜ੍ਹੇ ਅਰਸੇ ਦੌਰਾਨ ਹੀ ਬੰਦਾ ਬਹਾਦਰ ਦੀ ਕਮਾਨ ਹੇਠ 4,000 ਘੋੜ ਸਵਾਰ ਇਕੱਠੇ ਹੋ ਗਏ। ਸੋ, ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਦੇ ਇਤਿਹਾਸਕ ਰੰਗ ਮੰਚ 'ਤੇ ਅਚਾਨਕ ਇੱਕ ਨਾਇਕ ਦੇ ਤੌਰ 'ਤੇ ਉੱਭਰ ਕੇ ਸਾਹਮਣੇ ਆਇਆ।

**ਸਰਹਿੰਦ 'ਤੇ ਹਮਲੇ ਲਈ ਮੈਦਾਨ ਤਿਆਰ:** ਜਿੱਤਾਂ ਦੇ ਇਕ ਲੰਮੇ ਸਿਲਸਿਲੇ ਤੋਂ ਬਾਅਦ ਸਿੱਖ ਆਪਣੇ ਮੁੱਖ ਨਿਸ਼ਾਨੇ ਸਰਹਿੰਦ 'ਤੇ ਜ਼ੋਰਦਾਰ ਹੱਲਾ ਬੋਲਣ ਲਈ ਕਚੀਚੀਆਂ ਲੈਣ ਲੱਗੇ। ਬੰਦਾ ਬਹਾਦਰ ਲਈ ਇਹ ਇੱਕ ਇਮਤਿਹਾਨ ਦੀ ਘੜੀ ਸੀ। ਸੋ, ਮੌਕੇ ਦੀ ਨਜ਼ਾਕਤ ਨੂੰ ਵੇਖਦਿਆਂ ਬੰਦਾ ਬਹਾਦਰ ਨੇ ਸਰਹਿੰਦ 'ਤੇ ਹੱਲਾ ਕਰਨ ਤੋਂ ਪਹਿਲਾਂ ਕੀਰਤਪੁਰ ਵੱਲੋਂ ਜਿੱਤਾਂ ਪ੍ਰਾਪਤ ਕਰਦੇ ਆ ਰਹੇ ਸਿਖ ਜਥੇ ਦੀ ਉਡੀਕ ਕਰਨੀ ਉਚਿਤ ਸਮਝੀ। ਜਲਦੀ ਹੀ ਇਹ ਸ਼ਕੀਤਸ਼ਾਲੀ ਜਥਾ ਖਰੜ ਤੇ ਬਨੂੜ ਵਿਚਕਾਰ ਬੰਦਾ ਬਹਾਦਰ ਦੇ ਦਲ ਨਾਲ ਆ ਰਲਿਆ, ਜਿਸ ਨਾਲ ਸਿੱਖਾਂ ਦੀ ਜੰਗੀ ਤਾਕਤ ਵਿਚ ਚੋਖ਼ਾ ਵਾਧਾ ਹੋਇਆ।

**ਮੇਰੇ ਜਿਨ੍ਹਾਂ ਪਾਠਕਾਂ ਨੇ ਇਸ ਲਿਖਤ ਨੂੰ ਇੱਥੇ ਤੱਕ ਪੜ੍ਹਨ ਦਾ ਸਾਹਸ ਕੀਤਾ ਹੈ, ਮੈਂ ਸਮਝਦਾ ਹਾਂ ਉਹ ਇਹ ਵੀ ਜਾਨਣਾ ਚਹੁੰਣਗੇ ਕਿ ਸੂਬੇਦਾਰ ਵਜ਼ੀਰ ਖ਼ਾਂ ਦੀ ਮੌਤ ਕਿਵੇਂ ਤੇ ਕਿਸ ਹੱਥੋਂ ਹੋਈ ? ਬਹੁਮੰਤਵੀ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਵਜ਼ੀਰ ਖ਼ਾਂ ਦੀ ਮੌਤ ਬੰਦਾ ਬਹਾਦਰ ਦੇ ਇੱਕ ਸਿਰਕੱਢ ਜਰਨੈਲ ਫ਼ਤਹਿ ਸਿੰਘ ਦੇ ਹੱਥੋਂ ਹੋਈ। ਡਾ. ਗੰਡਾ ਸਿੰਘ ਅਨੁਸਾਰ, "ਬਾਜ ਸਿੰਘ ਨੇ ਵਜ਼ੀਰ ਖ਼ਾਂ ਦੇ ਹੱਥੋਂ ਨੇਜ਼ਾ ਖੋਹ ਕੇ ਉਸ ਦੇ ਘੋੜੇ ਦੇ ਸਿਰ 'ਚ ਖੋਭਿਆ ਅਤੇ ਉਸ ਨੂੰ ਜ਼ਖ਼ਮੀ ਕਰ ਦਿੱਤਾ। ਜਦ ਕਿ ਫ਼ਤਹਿ ਸਿੰਘ ਨੇ, ਜੋ ਕਿ ਨਾਲ ਹੀ ਖੜ੍ਹਾ ਸੀ, ਮਿਆਨ ਵਿਚੋਂ ਤਲਵਾਰ ਕੱਢੀ ਅਤੇ ਵਜ਼ੀਰ ਖ਼ਾਂ ਨੂੰ ਇਝ ਮਾਰੀ ਕਿ ਉਸ ਦੇ ਮੋਢੇ ਤੋਂ ਹੁੰਦੀ ਕਮਰ ਨੂੰ ਚੀਰ ਗਈ।"**

**ਸੂਬੇਦਾਰ ਵਜ਼ੀਰ ਖ਼ਾਂ ਦੀ ਜੰਗ ਲਈ ਤਿਆਰੀ ਤੇ ਮੋਰਚਾਬੰਦੀ:** ਬੰਦਾ ਬਹਾਦਰ ਦੀ ਕਮਾਨ ਹੇਠ ਖਾਲਸੇ ਦੀ 'ਹਰ ਮੈਦਾਨ ਫ਼ਤਹਿ' ਅਤੇ ਚੜ੍ਹਤ ਨੂੰ ਵੇਖ ਕੇ ਸੂਬੇਦਾਰ ਵਜ਼ੀਰ ਖ਼ਾਂ ਨੂੰ ਕਾਂਬਾ ਛਿੜ ਗਿਆ। ਉਸ ਨੇ ਜੰਗ ਦੀ ਤਿਆਰੀ ਵਿਚ ਸਾਰੇ ਸਾਧਨ ਜੁਟਾ ਦਿੱਤੇ। ਆਪਣੇ ਸੱਜਣਾਂ ਮਿੱਤਰਾਂ ਅਤੇ ਰਾਜੇ ਰਜਵਾੜਿਆਂ ਨੂੰ ਬੁਲਾ ਲਿਆ। ਜਹਾਦ ਦਾ ਨਾਹਰਾ ਲਾ ਦਿੱਤਾ। ਉਸ ਨੇ ਸਿੱਕੇ ਤੇ ਬਾਰੂਦ ਦੇ ਕੋਠੇ ਭਰ ਲਏ। ਜਦੋਂ ਵਜ਼ੀਰ ਖ਼ਾਂ ਨੂੰ ਇਹ ਯਕੀਨ ਹੋ ਗਿਆ ਕਿ ਉਹ ਸਿੱਖਾਂ ਦੇ ਹਮਲੇ ਨੂੰ ਪਛਾੜ ਸਕੇਗਾ ਤਾਂ ਉਹ 20 ਕੁ ਹਜ਼ਾਰ ਬਕਾਇਦਾ ਫ਼ੌਜ ਅਤੇ ਹੋਰ ਗਾਜ਼ੀਆਂ ਸਮੇਤ ਸਿੱਖਾਂ ਦੇ ਤੂਫ਼ਾਨ ਨੂੰ ਰੋਕਣ ਲਈ ਅੱਗੇ ਵਧਿਆ।

ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ, ਸੂਬੇਦਾਰ ਵਜ਼ੀਰ ਖ਼ਾਂ ਦੀ ਮੋਰਚਾਬੰਦੀ ਦਾ ਜ਼ਿਕਰ ਇਉਂ ਕਰਦਾ ਹੈ, "ਵਜ਼ੀਰ ਖ਼ਾਂ ਨੇ ਇੱਕ ਪਾਸੇ ਤੋਪਾਂ ਬੀੜ ਦਿੱਤੀਆਂ, ਦੂਜੇ ਪਾਸੇ ਕੰਧ ਵਾਂਗ ਹਾਥੀ ਖੜ੍ਹੇ ਕਰ ਦਿੱਤੇ, ਤੀਜੇਪਾਸੇ ਨਵਾਬਾਂ ਤੇ ਜਾਗੀਰਦਾਰਾਂ ਦੀ ਫ਼ੌਜ ਖੜ੍ਹੀ ਕਰ ਦਿੱਤੀ ਅਤੇ ਚੌਥੇ ਪਾਸੇ ਆਪਣੀ ਫ਼ੌਜ ਵਿਚ ਜੰਬੂਰੇ ਅਤੇ ਰਹਿਕਲੇ ਆਦਿ ਬੀੜ ਕੇ ਆਪ ਗਾਜ਼ੀਆਂ ਦੇ ਵਿਚਕਾਰ ਇਕ ਉੱਚੇ ਹਾਥੀ 'ਤੇ ਚੜ੍ਹ ਗਿਆ।"

ਬੰਦਾ ਬਹਾਦਰ ਦੀ ਮੋਰਚਾਬੰਦੀ ਦਾ ਜ਼ਿਕਰ ਕਰਦਿਆਂ ਗੁਰਦੇਵ ਸਿੰਘ ਦਿਓਲ ਆਪਣੀ ਪ੍ਰਸਿੱਧ ਪੁਸਤਕ 'ਬੰਦਾ ਬਹਾਦਰ-ਇੱਕ ਜੀਵਨੀ' ਦੇ ਪੰਨਾ 32 'ਤੇ ਲਿਖਦਾ ਹੈ ਕਿ ਬੰਦੇ ਨੇ ਆਪਣੀਆਂ ਸੈਨਾਵਾਂ ਨੂੰ ਦੋ ਹੱਲਾ ਮਾਰ ਜਥਿਆਂ 'ਚ ਤਰਤੀਬ ਦਿੱਤੀ। ਪਹਿਲੇ ਜਥੇ 'ਚ ਮਾਲਵੇ ਦੇ ਸਿੰਘ ਸਨ, ਜਿਨ੍ਹਾਂ ਦੀ ਕਮਾਨ ਭਾਈ ਫ਼ਤਹਿ ਸਿੰਘ, ਕਰਮ ਸਿੰਘ, ਧਰਮ ਸਿੰਘ ਅਤੇ ਆਲੀ ਸਿੰਘ ਕਰ ਰਹੇ ਸਨ। ਦੂਜਾ ਜਥਾ, ਜਿਸ ਦੀ ਅਗਵਾਈ ਬਾਬਾ ਬਿਨੋਦ ਸਿੰਘ, ਬਾਜ ਸਿੰਘ, ਰਾਮ ਸਿੰਘ ਤੇ ਸ਼ਾਮ ਸਿੰਘ ਕਰ ਰਹੇ ਸਨ, ਮਝੈਲ ਸਿੰਘਾਂ ਦਾ ਸੀ। ਡਾਕੂਆਂ ਤੇ ਲੁਟੇਰਿਆਂ ਨੂੰ, ਜੋ ਬੰਦੇ ਦੀ ਸੈਨਾ 'ਚ ਸਨ, ਮਝੈਲਾਂ ਤੇ ਮਲਵਈਆਂ ਦੇ ਦਲਾਂ 'ਚ ਵੰਡ ਦਿੱਤਾ। ਇਹ ਗੱਲ ਨੋਟ ਕਰਨ ਵਾਲੀ ਹੈ ਕਿ ਸੂਬੇਦਾਰ ਵਜ਼ੀਰ ਖ਼ਾਂ ਕੋਲ ਜਿੱਥੇ ਵੱਡੀ ਗਿਣਤੀ ਵਿਚ ਹਾਥੀ, ਘੋੜ ਚੜ੍ਹੇ ਬੰਦੂਕਚੀ, ਨੇਜ਼ਾ ਬਰਦਾਰ ਅਤੇ ਤਲਵਾਰਚੀ ਸਨ, ਉੱਥੇ ਬੰਦਾ ਬਹਾਦਰ ਕੋਲ ਨਾ ਕੋਈ ਤੋਪਖ਼ਾਨਾ ਸੀ ਅਤੇ ਨਾ ਹੀ ਹਾਥੀ ਸਨ। ਇੱਥੋਂ ਤੱਕ ਕਿ ਚੰਗੇ ਘੋੜੇ ਵੀ ਕਾਫ਼ੀ ਗਿਣਤੀ ਵਿਚ ਨਹੀਂ ਸਨ। ਸਿੰਘਾਂ ਕੋਲ ਕੇਵਲ ਲੰਮੇ ਨੇਜ਼ੇ, ਤੀਰ ਅਤੇ ਤਲਵਾਰਾਂ ਸਨ।

**ਚੱਪੜਚਿੜੀ ਮੈਦਾਨ 'ਚ ਫ਼ੈਸਲਾਕੁੰਨ ਯੁੱਧ:** ਡਾ. ਗੰਡਾ ਸਿੰਘ ਅਤੇ ਰਤਨ ਸਿੰਘ ਭੰਗੂ ਅਨੁਸਾਰ ਇਹ ਯੁੱਧ 12 ਮਈ, 1710 ਈ. ਨੂੰ ਸਰਹਿੰਦ ਤੋਂ 12 ਕੋਹ ਦੀ ਵਿੱਥ 'ਤੇ ਚੱਪੜਚਿੜੀ ਦੇ ਮੈਦਾਨ ਵਿਚ ਹੋਇਆ (ਚੱਪੜਚਿੜੀ, ਖਰੜ ਤੇ ਲਾਂਡਰਾਂ

ਵਿਚਕਾਰ ਇੱਕ ਛੋਟਾ ਜਿਹਾ ਪਿੰਡ ਹੈ)। ਪ੍ਰਸਿੱਧ ਇਤਿਹਾਸਕਾਰ ਸੋਹਣ ਸਿੰਘ ਅਨੁਸਾਰ ਇਹ ਯੁੱਧ 30 ਮਈ, 1710 ਈ. ਨੂੰ ਹੋਇਆ ਅਤੇ ਖ਼ਜ਼ਾਨ ਸਿੰਘ ਦਾ ਵਿਚਾਰ ਹੈ ਕਿ ਇਹ ਯੁੱਧ, ਸਰਹਿੰਦ ਦੇ ਨੇੜੇ ਵਡਾਲੀ ਤੇ ਨਨਹੇੜੀ ਪਿੰਡਾਂ ਦੀ ਜੂਹ 'ਚ ਹੋਇਆ।

ਜਦੋਂ ਵਜ਼ੀਰ ਖ਼ਾਂ ਦੀਆਂ ਫ਼ੌਜਾਂ ਟੱਕਰ ਲੈਣ ਲਈ ਅੱਗ ਵਧੀਆਂ ਤਾਂ ਬੰਦਾ ਬਹਦਰ ਨੇ ਵੀ ਆਪਣੇ ਕਮਾਂਡਰਾਂ ਨੂੰ ਅੱਗੇ ਵਧਣ ਦਾ ਹੁਕਮ ਦਿੱਤਾ ਅਤੇ ਆਪ ਇਸ ਜੰਗੀ ਕਾਰਵਾਈ ਨੂੰ ਸੇਧ ਦੇਣ ਲਈ ਨੇੜੇ ਹੀ ਇੱਕ ਉੱਚੀ ਥਾਂ 'ਤੇ ਬੈਠ ਗਿਆ। ਜੰਗ ਦੇ ਪਹਿਲੇ ਪੜਾਅ ਵਿਚ ਸ਼ਾਹੀ ਫ਼ੌਜਾਂ ਦਾ ਪੱਲੜਾ ਭਾਰੀ ਰਿਹਾ ਅਤੇ ਬੇਨੇਮੇ ਡਾਕੂ ਹਰਨ ਹੋ ਗਏ। ਮੁਗਲਾਂ ਦਾ ਪੱਲੜਾ ਭਾਰੀ ਵੇਖ ਕੇ ਨਿਰਲੱਗ ਬੈਠਾ ਬੰਦਾ ਬਹਾਦਰ ਝੱਟ ਆਪਣੀ ਸੈਨਾ ਦੀਆਂ ਮੂਹਰਲੀਆਂ ਕਤਾਰਾਂ ਵਿਚ ਆ ਗਿਆ। ਉਸ ਦੇ ਆਗਮਨ ਨੇ ਜਿੱਥੇ ਸਿੱਖਾਂ ਦੇ ਹੌਸਲੇ ਬੁਲੰਦ ਕਰ ਦਿੱਤੇ, ਉੱਥੇ ਦੁਸ਼ਮਣਾਂ ਵਿਚ ਸਭ ਪਾਸੇ ਭੈਅ ਛਾ ਗਿਆ। ਇਸ ਸਬੰਧ ਵਿਚ ਨਾਮਵਰ ਇਤਿਹਾਸਕਾਰ ਕਰਮ ਸਿੰਘ ਲਿਖਦਾ ਹੈ, "ਜਿਸ ਵੇਲੇ ਉਪ ਕਮਾਂਡਰ ਬਾਜ ਸਿੰਘ ਨੇ ਬਾਜ਼ੀ ਜਾਂਦੀ ਵੇਖੀ ਤਾਂ ਘੋੜਾ ਦੌੜਾ ਕੇ ਬੰਦਾ ਬਹਾਦਰ ਕੋਲ ਪਹੁੰਚਿਆ ਅਤੇ ਕਿਹਾ ਕਿ ਉਸ ਬਾਝੋਂ ਮੈਦਾਨ ਹੱਥੋਂ ਜਾਂਦਾ ਨਜ਼ਰ ਆ ਰਿਹਾ ਹੈ। ਜੇ ਥੋੜ੍ਹਾ ਚਿਰ ਇਹੋ ਹਾਲ ਰਿਹਾ ਤਾਂ ਮੁੜ ਕੇ ਪੈਰ ਜੰਮਣੇ ਔਖੇ ਹੋ ਜਾਣਗੇ। ਬੰਦਾ ਬਹਾਦਰ ਵੀ ਇਨ੍ਹਾਂ ਗੱਲਾਂ ਨੂੰ ਚੰਗੀ ਤਰ੍ਹਾਂ ਸਮਝਦਾ ਸੀ। ਝੱਟ ਸਵਾਰ ਹੋਇਆ ਅਤੇ ਝੱਟ ਮੈਦਾਨ ਵਿਚ ਆ ਉਤਰਿਆ।" ਸੋਹਣ ਸਿੰਘ ਇਸ ਤੱਥ 'ਤੇ ਆਪਣੀ ਮੋਹਰ ਕੁਝ ਇਸ ਤਰ੍ਹਾਂ ਲਾਉਂਦਾ ਹੈ, "ਤਦ ਬੰਦਾ ਬਹਾਦਰ ਉੱਠਿਆ, ਜਿਵੇਂ ਭੁੱਖਾ ਸ਼ੇਰ ਆਪਣੀ ਗੁਫ਼ਾ ਵਿਚੋਂ ਨਿਕਲਿਆ ਹੋਵੇ ਅਤੇ ਬਿਜਲੀ ਵਾਂਗ ਵੈਰੀ ਦੀ ਸੈਨਾ 'ਤੇ ਟੁੱਟ ਗਿਆ।" ਡਾ. ਗੰਡਾ ਸਿੰਘ ਆਪਣੀ ਪੁਸਤਕ 'ਬੰਦਾ ਸਿੰਘ ਬਹਾਦਰ' ਦੇ ਪੰਨਾ 63 'ਤੇ ਅਤੇ ਰਤਨ ਸਿੰਘ ਭੰਗੂ ਆਪਣੀ ਪੁਸਤਕ 'ਪ੍ਰਾਚੀਨ ਪੰਥ ਪ੍ਰਕਾਸ਼' ਦੇ ਪੰਨਾ 96 'ਤੇ ਉਪਰੋਕਤ ਵਿਚਾਰਾਂ ਦੀ ਪੁਸ਼ਟੀ ਕਰਦੇ ਹਨ।

ਬੰਦਾ ਬਹਾਦਰ ਦੀ ਹਿੰਮਤ ਤੇ ਹੌਸਲੇ ਤੋਂ ਪ੍ਰਭਾਵਤ ਹੋਏ ਸਿੰਘ ਇਕਮੁੱਠ ਹੋ ਕੇ ਵੈਰੀਆਂ 'ਤੇ ਟੁੱਟ ਪਏ। ਹਮਲਾ ਏਨਾ ਜ਼ੋਰਦਾਰ ਸੀ ਕਿ ਦੁਸ਼ਮਣ ਖੜ੍ਹਾ ਨਾ ਰਹਿ ਸਕਿਆ। ਖ਼ੂਨ ਡੋਲਵੀਂ ਲੜਾਈ ਵਿਚ ਸੂਬੇਦਾਰ ਵਜ਼ੀਰ ਖ਼ਾਂ ਮਾਰਿਆ ਗਿਆ। ਇਸ ਤਰ੍ਹਾਂ ਬੰਦਾ ਬਹਾਦਰ ਨੇ 'ਮਾਰ ਵਜ਼ੀਦੇ ਖ਼ਾਂ ਨੂੰ, ਧਰਤੋਂ ਭਾਰੀ ਪੰਡ ਉਤਾਰੀ।'- ਹਰਸਾ ਸਿੰਘ ਚਾਤਰ

ਮੇਰੇ ਜਿਨ੍ਹਾਂ ਪਾਠਕਾਂ ਨੇ ਇਸ ਲਿਖਤ ਨੂੰ ਇੱਥੇ ਤੱਕ ਪੜ੍ਹਨ ਦਾ ਸਾਹਸ ਕੀਤਾ ਹੈ, ਮੈਂ ਸਮਝਦਾ ਹਾਂ ਉਹ ਇਹ ਵੀ ਜਾਨਣਾ ਚਹੁੰਣਗੇ ਕਿ ਸੂਬੇਦਾਰ ਵਜ਼ੀਰ ਖ਼ਾਂ ਦੀ ਮੌਤ ਕਿਵੇਂ ਤੇ ਕਿਸ ਹੱਥੋਂ ਹੋਈ? ਬਹੁਮੰਤਵੀ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਵਜ਼ੀਰ ਖ਼ਾਂ ਦੀ ਮੌਤ ਬੰਦਾ ਬਹਾਦਰ ਦੇ ਇੱਕ ਸਿਰਕੱਢ ਜਰਨੈਲ ਫ਼ਤਹਿ ਸਿੰਘ ਦੇ ਹੱਥੋਂ ਹੋਈ। ਡਾ. ਗੰਡਾ ਸਿੰਘ ਅਨੁਸਾਰ, "ਬਾਜ ਸਿੰਘ ਨੇ ਵਜ਼ੀਰ ਖ਼ਾਂ ਦੇ ਹੱਥੋਂ ਨੇਜ਼ਾ ਖੋਹ ਕੇ ਉਸ ਦੇ ਘੋੜੇ ਦੇ ਸਿਰ 'ਚ ਖੋਭਿਆ ਅਤੇ ਉਸ ਨੂੰ ਜ਼ਖ਼ਮੀ ਕਰ ਦਿੱਤਾ। ਜਦ ਕਿ ਫ਼ਤਹਿ ਸਿੰਘ ਨੇ, ਜੋ ਕਿ ਨਾਲ ਹੀ ਖੜ੍ਹਾ ਸੀ, ਮਿਆਨ ਵਿਚੋਂ ਤਲਵਾਰ ਕੱਢੀ ਅਤੇ ਵਜ਼ੀਰ ਖ਼ਾਂ ਨੂੰ ਇਝ ਮਾਰੀ ਕਿ ਉਸ ਦੇ ਮੋਢੇ ਤੋਂ ਹੁੰਦੀ ਕਮਰ ਨੂੰ ਚੀਰ ਗਈ।"

***14 ਮਈ, 1710 ਈ. ਨੂੰ ਸਿੱਖ ਜੇਤੂਆਂ ਦੀ ਸ਼ਕਲ ਵਿਚ ਸਰਹਿੰਦ 'ਚ ਦਾਖ਼ਲ ਹੋਏ। ਸੋਹਣ ਸਿੰਘ ਆਪਣੀ ਪੁਸਤਕ 'ਬੰਦਾ ਦੀ ਬਰੇਵ' ਦੇ ਪੰਨਾ 84-85 'ਤੇ ਲਿਖਦਾ ਹੈ, "ਵਜ਼ੀਰ ਖ਼ਾਂ ਦੀਆਂ ਲੱਤਾਂ ਇੱਕ ਰੱਸੀ ਨਾਲ ਬੰਨ੍ਹ ਦਿੱਤੀਆਂ ਗਈਆਂ, ਉਸ ਨੂੰ ਸ਼ਹਿਰ ਦੇ ਬਾਜ਼ਾਰਾਂ 'ਚ ਘਸੀਟਿਆ ਗਿਆ ਅਤੇ ਇਝ ਕੀਤੇ ਜਾਣ ਮਗਰੋਂ ਉਸ ਨੂੰ ਇੱਕ ਦਰਖ਼ਤ ਨਾਲ ਬੰਨ੍ਹ ਦਿੱਤਾ ਗਿਆ, ਜਿੱਥੇ ਉਸ ਦੀ ਲਾਸ਼ ਇੱਲ੍ਹਾਂ ਚੀਲਾਂ ਲਈ ਦਾਅਵਤ ਦੇ ਕੰਮ ਆਈ।"***

**ਬੰਦਾ ਬਹਾਦਰ ਤੇ ਵਜ਼ੀਰ ਖ਼ਾਂ ਆਹਮੋ ਸਾਹਮਣੇ:** ਕੁਝ ਇਤਿਹਾਸਕਾਰਾਂ ਦਾ ਮਤ ਹੈ ਕਿ ਬੰਦਾ ਬਹਾਦਰ ਤੇ ਵਜ਼ੀਰ ਖ਼ਾਂ ਦੀ ਆਹਮੋ ਸਾਹਮਣੇ ਟੱਕਰ ਹੋਈ। ਇਸ ਸਬੰਧ ਵਿਚ ਸਿੱਖਾਂ ਦਾ ਹਰਮਨਪਿਆਰਾ ਅੰਗਰੇਜ਼ ਇਤਿਹਾਸਕਾਰ ਮੈਕਲਿਫ ਲਿਖਦਾ ਹੈ, "ਜਦੋਂ ਬਹੁਤ ਸਾਰੇ ਮੁਸਲਮਾਨ ਮਾਰੇ ਗਏ, ਬੰਦਾ ਤੇ ਵਜ਼ੀਰ ਖ਼ਾਂ ਆਪਸ ਵਿਚ ਉਲਝੇ। ...ਬੰਦੇ ਨੇ ਤਲਵਾਰ ਦੇ ਇੱਕੋ ਵਾਰ ਨਾਲ ਉਸ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ।" 'ਸੂਰਜ ਪ੍ਰਕਾਸ਼' ਨਾਮਕ ਗ੍ਰੰਥ ਦੇ ਲੇਖਕ ਦਾ ਵੀ ਇਹੋ ਵਿਚਾਰ ਹੈ ਕਿ ਵਜ਼ੀਰ ਖ਼ਾਂ ਦੀ ਮੌਤ ਬੰਦਾ ਬਹਾਦਰ ਦੇ ਹੱਥੋਂ ਹੋਈ, ਪਰ ਤਲਵਾਰ ਨਾਲ ਨਹੀਂ, ਬਲਕਿ ਗੁਰੂ ਗੋਬਿੰਦ ਸਿੰਘ ਵੱਲੋਂ ਬਖ਼ਸ਼ੇ ਤੀਰਾਂ ਵਿਚੋਂ ਇੱਕ

ਨਾਲ। ਪ੍ਰਸਿੱਧ ਗ੍ਰੰਥ 'ਮਹਿਮਾ ਪ੍ਰਕਾਸ਼' ਇਸ ਤੱਥ ਦੀ ਪੁਸ਼ਟੀ ਕਰਦਾ ਹੈ। ਇਸ ਸਬੰਧ ਵਿਚ ਭਾਈ ਕਰਮ ਸਿੰਘ ਆਪਣੀ ਪੁਸਤਕ 'ਬੰਦਾ ਬਹਾਦਰ' ਦੇ ਪੰਨਾ 72 'ਤੇ ਲਿਖਦਾ ਹੈ, "ਦੁਵੱਲਿਓਂ ਸੂਰਮੇ ਖਟਾਖਟ ਤਲਵਾਰ ਚਲਾ ਰਹੇ ਸਨ ਕਿ ਅਚਨਚੇਤ ਹੀ ਵਜ਼ੀਰ ਖ਼ਾਂ ਨੂੰ ਇੱਕ ਤੀਰ ਜਾ ਲੱਗਾ ਅਤੇ ਉਹ ਧੜੱਮ ਕਰਕੇ ਘੋੜੇ ਤੋਂ ਜਾ ਡਿੱਗਾ।" ਗਿਆਨੀ ਗਿਆਨ ਸਿੰਘ ਦਾ ਵਿਚਾਰ ਹੈ, "ਇੱਕ ਸਿੰਘ ਦੇ ਤੀਰ ਨਾਲ ਵਜ਼ੀਰ ਖ਼ਾਂ ਮਾਰਿਆ ਗਿਆ। ...ਫ਼ਤਹਿ ਸਿੰਘ ਨੇ ਵਜ਼ੀਰ ਖ਼ਾਂ ਦੀ ਲਾਸ਼ ਨੂੰ ਚੁੱਕ ਕੇ ਬੰਦੇ ਕੋਲ ਪਹੁੰਚਾਇਆ।" ਖ਼ੈਰ! ਮੌਤ ਭਾਵੇਂ ਕਿਵੇਂ ਵੀ ਹੋਵੇ; ਸਿੱਖਾਂ ਨੇ ਉਸ ਦਾ ਕਰਜ਼ ਵਿਆਜ ਸਮੇਤ ਮੋੜ ਦਿੱਤਾ (ਕਾਸ਼! ਗੁਰੂ ਸਾਹਿਬ, ਸੂਬੇਦਾਰ ਵਜ਼ੀਰ ਖ਼ਾਂ ਦਾ ਅੰਤ ਅਤੇ ਖਾਲਸੇ ਦੀ ਚੜ੍ਹਤ ਵੇਖ ਸਕਦੇ)। ਵਜ਼ੀਰ ਖ਼ਾਂ ਦੀ ਮੌਤ ਨਾਲ ਸ਼ਾਹੀ ਸੈਨਾ 'ਚ ਭਗਦੜ ਮਚ ਗਈ ਅਤੇ ਸਿੱਖ ਜਿੱਤ ਦੇ ਝੰਡੇ ਲਹਿਰਾਉਂਦੇ ਸਰਹਿੰਦ ਵੱਲ ਵਧਣ ਲੱਗੇ।

**ਬੰਦਾ ਬਹਾਦਰ ਦਾ ਸਰਹਿੰਦ 'ਤੇ ਕਬਜ਼ਾ:** 14 ਮਈ, 1710 ਈ. ਨੂੰ ਸਿੱਖ ਜੇਤੂਆਂ ਦੀ ਸ਼ਕਲ ਵਿਚ ਸਰਹਿੰਦ 'ਚ ਦਾਖ਼ਲ ਹੋਏ। ਸੋਹਣ ਸਿੰਘ ਆਪਣੀ ਪੁਸਤਕ 'ਬੰਦਾ ਦੀ ਬਰੇਵ' ਦੇ ਪੰਨਾ 84-85 'ਤੇ ਲਿਖਦਾ ਹੈ, "ਵਜ਼ੀਰ ਖ਼ਾਂ ਦੀਆਂ ਲੱਤਾਂ ਇੱਕ ਰੱਸੀ ਨਾਲ ਬੰਨ੍ਹ ਦਿੱਤੀਆਂ ਗਈਆਂ, ਉਸ ਨੂੰ ਸ਼ਹਿਰ ਦੇ ਬਾਜ਼ਾਰਾਂ 'ਚ ਘਸੀਟਿਆ ਗਿਆ ਅਤੇ ਇੰਝ ਕੀਤੇ ਜਾਣ ਮਗਰੋਂ ਉਸ ਨੂੰ ਇੱਕ ਦਰਖ਼ਤ ਨਾਲ ਬੰਨ੍ਹ ਦਿੱਤਾ ਗਿਆ, ਜਿੱਥੇ ਉਸ ਦੀ ਲਾਸ਼ ਇੱਲ੍ਹਾਂ ਚੀਲਾਂ ਲਈ ਦਾਅਵਤ ਦੇ ਕੰਮ ਆਈ।"

ਸ਼ਾਹੀ ਅਮੀਰਾਂ ਨੂੰ ਲੁੱਟਿਆ ਗਿਆ ਅਤੇ ਦੋਸ਼ੀਆਂ ਨੂੰ ਚੁਣ-ਚੁਣ ਕੇ ਮਾਰਿਆ ਗਿਆ ਜਾਂ ਕਹਿ ਲਵੋ ਜਿਵੇਂ ਪ੍ਰਸਿੱਧ ਹੈ, ਬੰਦਾ ਬਹਾਦਰ ਨੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ। ਸੁੱਚਾ ਨੰਦ ਹਵੇਲੀ ਦੀ ਤਬਾਹੀ ਦਾ ਜ਼ਿਕਰ ਕਰਦਿਆਂ ਮੁਹੰਮਦ ਕਾਸਮ ਲਿਖਦਾ ਹੈ, "ਖ਼ਾਸ ਕਰਕੇ ਵਜ਼ੀਰ ਖ਼ਾਂ ਦੇ ਪੇਸ਼ਕਾਰ ਸੁੱਚਾ ਨੰਦ ਦੀ ਹਵੇਲੀ ਤੇ ਮਾਲ ਦੌਲਤ ਜਿਵੇਂ ਇਸ ਦਿਨ ਲਈ ਹੀ ਬਣੇ ਅਤੇ ਜਮ੍ਹਾ ਕੀਤੇ ਹੋਏ ਸਨ ਕਿ ਸਵਰਗਾਂ ਵਰਗੇ ਮਹਿਲ ਕਾਵਾਂ ਦੇ ਅੱਡੇ ਬਣਨ।" ਲੁੱਟਮਾਰ ਦਾ ਜ਼ਿਕਰ ਕਰਦਿਆਂ ਖ਼ਫ਼ੀ ਖ਼ਾਨ ਲਿਖਦਾ ਹੈ, "ਧਨ ਮਾਲ, ਘੋੜੇ, ਹਾਥੀ ਆਦਿ ਬੇਦੀਨਿਆਂ ਦੇ ਹੱਥ ਆਏ (ਸਿੱਖ ਇਤਿਹਾਸ ਨੂੰ ਕਲਮਬੰਦ ਕਰਨ ਵੇਲੇ ਬਹੁਤੇ ਮੁਸਲਮਾਨ ਇਤਿਹਾਸਕਾਰਾਂ ਦਾ ਰਵੱਈਆ ਪੱਖਪਾਤੀ ਰਿਹਾ ਹੈ। ਤਾਹੀਓਂ ਖ਼ਫ਼ੀ ਖ਼ਾਨ ਸਿੱਖਾਂ ਨੂੰ 'ਬੇਦੀਨੇ' ਕਹਿੰਦਾ ਹੈ।)"

19ਵੀਂ ਸਦੀ ਦਾ ਪ੍ਰਸਿੱਧ ਇਤਿਹਾਸਕਾਰ ਸੱਯਦ ਮੁਹੰਮਦ ਲਤੀਫ਼ ਲਿਖਦਾ ਹੈ, "ਬੰਦਾ ਹੁਣ ਸਰਹਿੰਦ 'ਚ ਦਾਖ਼ਲ ਹੋਇਆ ਅਤੇ ਸਾਰੇ ਸ਼ਹਿਰ ਨੂੰ ਜੰਗਲੀ ਤੇ ਬਦਲਾਲਊ ਢੰਗ ਨਾਲ ਸਜ਼ਾ ਦਿੱਤੀ।" ਲੁੱਟਮਾਰ ਦੇ ਸਬੰਧ ਵਿਚ ਡਾ. ਗੰਡਾ ਸਿੰਘ ਲਿਖਦਾ ਹੈ, "ਬੰਦੇ ਦੇ ਹੱਥ ਆਏ ਲੁੱਟ ਦੇ ਮਾਲ ਦੀ ਕੀਮਤ ਦਾ ਅੰਦਾਜ਼ਾ ਦੋ ਕਰੋੜ ਹੋਵੇਗਾ, ਜੋ ਕਿ ਵਜ਼ੀਰ ਖ਼ਾਂ ਦੀ ਮਲਕੀਅਤ ਸੀ ਅਤੇ ਕੁਝ ਲੱਖ, ਜੋ ਕਿ ਸੁੱਚਾ ਨੰਦ ਤੇ ਦੂਜਿਆਂ ਦੀ ਮਲਕੀਅਤ ਸੀ (ਸੁੱਚਾ ਨੰਦ ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਵੇਲੇ ਬਹੁਤ ਹੀ ਭੈੜੀ ਭੂਮਿਕਾ ਨਿਭਾਈ ਸੀ)।"

**ਸਿੱਖ ਰਾਜ ਦੀ ਸਥਾਪਨਾ ਦਾ ਮੁੱਢ ਬੱਝਿਆ:** ਸਰਹਿੰਦ 'ਤੇ ਕਬਜ਼ਾ ਹੋਣ ਉਪਰੰਤ ਬੰਦਾ ਬਹਾਦਰ ਨੇ ਆਪਣੇ ਇੱਕ ਸਿਰਕੱਢ ਜਰਨੈਲ ਭਾਈ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਨਿਯੁਕਤ ਕੀਤਾ ਅਤੇ ਭਾਈ ਅਲੀ ਸਿੰਘ ਨੂੰ ਉਸ ਦਾ ਡਿਪਟੀ ਥਾਪਿਆ। ਬੰਦਾ ਬਹਾਦਰ ਨੇ ਸਢੌਰਾ ਤੇ ਨਾਹਨ ਵਿਚਕਾਰ ਮੁਖਲਿਸਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਇਸ ਨੂੰ 'ਲੋਹਗੜ੍ਹ' ਦਾ ਨਾਂ ਦਿੱਤਾ। ਇਸੇ ਚੜ੍ਹਤ ਦੌਰਾਨ ਬੰਦਾ ਬਹਾਦਰ ਨੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਸਿੱਕਾ ਜਾਰੀ ਕਰਕੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕੀਤੀ ਅਤੇ ਸੱਤ ਸੌ ਸਾਲ ਤੋਂ ਪਏ ਗੁਲਾਮੀ ਦੇ ਜੂਲੇ ਨੂੰ ਪੰਜਾਬ ਦੇ ਗਲੋਂ ਲਾਹੁਣ ਦੀ ਸ਼ੁਰੂਆਤ ਕੀਤੀ।

ਇਸ ਤੋਂ ਬਾਅਦ ਇਤਿਹਾਸ ਕੁਝ ਸਮੇਂ ਲਈ ਸਿੱਖਾਂ ਦੇ ਹੱਥਾਂ 'ਚ 'ਪਾਲਤੂ' ਬਣ ਗਿਆ ਅਤੇ ਉਹ ਆਪਣੀ ਮਰਜ਼ੀ ਅਨੁਸਾਰ ਇਤਿਹਾਸ ਦੀ ਸਿਰਜਣਾ ਕਰਨ ਲੱਗੇ। ਇਹ ਸਰਹਿੰਦ ਦੀ ਜਿੱਤ ਦਾ ਹੀ ਸਿੱਟਾ ਸੀ ਕਿ ਇੱਕ 'ਬਚੂੰਗੜੀ' ਕੌਮ ਨੇ ਅਚਾਨਕ ਕੱਦ ਕੱਢਿਆ ਅਤੇ ਭਾਰਤ ਦੇ ਨਕਸ਼ੇ 'ਤੇ ਪਹਿਲੀ ਵੇਰ ਇੱਕ ਰਾਜਸੀ ਤਾਕਤ ਦੇ ਰੂਪ 'ਚ ਉਭਰ ਕੇ ਸਾਹਮਣੇ ਆਈ। ਇਸ ਤੋਂ ਬਾਅਦ ਸਿੱਖ ਮਿਸਲਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਵਿਸ਼ਾਲ ਸਲਤਨਤ ਹੋਂਦ 'ਚ ਆਈ। ਹੁਣ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਬੰਦਾ ਬਹਾਦਰ ਦੀ ਕਮਾਨ ਹੇਠ ਸਰਹਿੰਦ 'ਤੇ ਕਬਜ਼ਾ ਸਿੱਖ ਰਾਜ ਦੇ ਨੀਂਹ ਪੱਥਰ ਦੀ ਹੈਸੀਅਤ ਰੱਖਦਾ ਹੈ।

-9217845812

# ਮਮਤਾ

■ਰਣਜੀਤ ਆਜ਼ਾਦ ਕਾਂਝਲਾ

ਮੈਂ ਆਪਣੀ ਬਿਮਾਰ ਭਰਜਾਈ ਦੇ ਬੈੱਡ ਪਾਸ ਬੈਠਾ ਸੋਚ ਰਿਹਾ ਸੀ ਕਿ ਪ੍ਰਾਣੀ ਦਾ ਜੀਵਨ ਵੀ ਕੀ ਐ, ਜਿਹੜਾ ਪਲਾਂ ਵਿੱਚ ਪਰਾਇਆ ਹੋ ਜਾਂਦੈ। ਦਿਮਾਗ਼ ਵਿੱਚ ਕਈ ਤਰ੍ਹਾਂ ਦੇ ਉੱਚੇ ਨੀਵੇਂ ਪ੍ਰਸ਼ਨ ਉੱਠ ਰਹੇ ਸਨ। ਹਸਪਤਾਲ ਵਿੱਚ ਦੁਖੀ ਲੋਕ ਜਾਂ ਬਿਮਾਰ ਲੋਕ ਹੀ ਆਉਂਦੇ ਹਨ ਜਾਂ ਫਿਰ ਉਨ੍ਹਾਂ ਦੇ ਰਿਸ਼ਤੇਦਾਰ ਤੇ ਸਕੇ-ਸਬੰਧੀ ਅਤੇ ਹੋਰ ਮਿੱਤਰ ਆਦਿ।

ਭਰਜਾਈ ਦੇ ਅਗਲੇ ਬੈੱਡ 'ਤੇ ਇੱਕ ਹੋਰ ਬਿਰਧ ਮਾਈ ਨੀਮ ਬੇਹੋਸ਼ੀ ਦੀ ਹਾਲਤ ਵਿੱਚ ਪਈ ਸੀ। ਮੈਂ ਵੇਖਿਆ ਕਿ ਕਈ ਚੰਗੇ ਪੜ੍ਹੇ ਲਿਖੇ ਸੱਜਣ ਆਪਣੀਆਂ ਪਤਨੀਆਂ ਸਮੇਤ ਆਏ ਤੇ ਗੱਲਾਂ ਤੋਂ ਮਾਲੂਮ ਹੋਇਆ ਕਿ ਇਹ ਸਭ ਉਸ ਬਿਰਧ ਮਾਂ ਦੇ ਪੁੱਤਰ ਤੇ ਨੂੰਹਾਂ ਹਨ, ਜਿਹੜੇ ਕਿਸੇ ਸਰਕਾਰੀ ਮਹਿਕਮੇ ਵਿੱਚ ਨੌਕਰੀ ਕਰਦੇ। ਮਾਂ ਦੇ ਸਿਰ੍ਹਾਣੇ ਸਾਧਾਰਨ ਜਿਹੀ ਦਿੱਖ ਵਾਲਾ ਪ੍ਰਾਣੀ ਕਦੇ ਬਿਰਧ ਮਾਂ ਦਾ ਕੰਬਲ ਠੀਕ ਕਰਦਾ ਅਤੇ ਕਦੇ ਬੇਹੋਸ਼ ਪਈ ਮਾਂ ਦੇ ਚਿਹਰੇ ਵੱਲ ਵੇਖ ਕਿਸੇ ਡੂੰਘੀ ਉਦਾਸੀ ਵਿੱਚ ਖੋ ਜਾਂਦਾ। ਹਨ੍ਹੇਰਾ ਵਧਦਾ ਜਾ ਰਿਹਾ ਸੀ। ਇੱਕ-ਇੱਕ ਕਰਕੇ ਨੌਕਰੀ ਕਰਦੇ ਪੁੱਤਰ ਤੇ ਨੂੰਹਾਂ ਲੋੜਵੰਦ ਚੀਜ਼ਾਂ ਅਤੇ ਹੋਰ ਦਵਾਈਆਂ ਪ੍ਰਤੀ ਪੁੱਛਗਿੱਛ ਕਰਕੇ ਚਲੇ ਗਏ, ਪਰ ਇੱਕ ਨੇ ਆਪਣੀ ਪਤਨੀ ਨੂੰ ਕਿਹਾ, "ਜੇ ਅੱਜ ਦੀ ਰਾਤ ਮੈਂ ਬੇਬੇ ਕੋਲ ਰਹਿ ਜਾਵਾਂ ਤਾਂ ਠੀਕ ਹੈ, ਨਾਲੇ ਤਿੰਨ ਦਿਨਾਂ ਤੋਂ ਬੇਬੇ ਕੋਲ ਬੈਠਾ ਇਹ ਵੀਰ ਲੱਕ ਸਿੱਧਾ ਕਰ ਲਊਗਾ।"

"ਉਂ... ਹੂੰਆਂ... ?... ? ਵੀਰ ਜੀ। ਹੈਗੇ ਆ, ਨਾਲੇ ਇਨ੍ਹਾਂ ਨੂੰ ਵਸਾਹ ਨੀਂ ਪੈਂਦਾ।" ਪਤਨੀ ਅੱਖਾਂ ਹੀ ਅੱਖਾਂ ਵਿੱਚ ਘੂਰਦੀ ਹੋਈ ਬੋਲੀ।

"...ਨਹੀਂ ਭਰਾ ! ਤੁਸੀਂ ਘਰੇ ਜਾਓ। ਕਾਹਨੂੰ ਬੇਆਰਾਮੀ ਕੱਟਣੀ ਐ, ਮੈਂ ਜੋ ਹੈਗਾ ਬੇਬੇ ਪਾਸ।...!" ਸਾਧਾਰਨ ਦਿੱਖ ਵਾਲੇ ਆਦਮੀ ਨੇ ਜ਼ੁਬਾਨ ਖੋਲ੍ਹੀ।

ਉਹ ਦੋਵੇਂ ਪਤੀ-ਪਤਨੀ ਮਾਂ ਵੱਲ ਵੇਖ ਹਸਪਤਾਲ ਤੋਂ ਬਾਹਰ ਆ ਗਏ। "ਇਹ ਤੇਰੇ ਭਾਈ-ਭਰਜਾਈ ਐ।" ਮੈਂ ਉਸ ਦੇ ਉਤਰੇ ਮੁੱਖ ਨੂੰ ਪੜ੍ਹਦਿਆਂ ਪੁੱਛਿਆ। ਹਾਂ... ਆਂ...!! ਇਹ ਮੇਰੇ ਭਰਾ-ਭਰਜਾਈ•ਐ। ਮੈਂ ਤੇ ਮੇਰੀ ਮਾਂ ਦੋਵੇਂ ਇਕੱਠੇ ਰਹਿੰਦੇ ਆਂ। ਹੋਰ ਸਭ ਅੱਡੋ-ਅੱਡੀ ਘਰੀਂ ਬਾਲ-ਬੱਚੇ ਨਾਲ ਸੁਖੀ ਵਸਦੇ ਨੇ। ਉਹ ਨਿਰੰਤਰ ਬੋਲਦਾ ਜਾ ਰਿਹਾ ਸੀ।

ਫਿਰ ਤੇਰੇ ਬਾਲ-ਬੱਚੇ...? ਮੈਂ ਵਿਚੋਂ ਹੀ ਪੁੱਛਿਆ, "ਜੀ! ਮੈਂ ਤਾਂ ਵਿਆਹਿਆ ਨਹੀਂ ਹੋਇਆ...! ਫੇਰ ਤੇਰਾ ਰੋਟੀ-ਪਾਣੀ

*"...ਸਰਦਾਰ ਜੀ! ਜੇ... ਕਿਤੇ... ਮੇਰੀ... ਮਾਂ... ਨੂੰ... ਕੁਝ... ਹੋ... ਗਿਆ... ?... ? ਤਾਂ ਮੈਂ... ਵੀ... !... !" ਉਸ ਨੇ ਥਿੜਕਦੀ ਆਵਾਜ਼ ਵਿੱਚ ਪੱਗ ਦੇ ਲੜ ਨਾਲ ਅੱਖਾਂ ਪੂੰਝਦਿਆਂ ਮਸੀਂ ਕਿਹਾ। ਪੁੱਤਰ ਤੇ ਨੂੰਹਾਂ ਤਾਂ ਉਹ ਵੀ ਨੇ, ਜਿਨ੍ਹਾਂ ਨੂੰ ਮਾਂ ਬਾਰੇ ਕਿਸੇ ਕਿਸਮ ਦੀ ਚਿੰਤਾ ਫ਼ਿਕਰ ਨ੍ਹੀਂ, ਪਰ ਇਹ ਵਿਚਾਰਾ ਕਿੰਨਾ ਫ਼ਿਕਰਮੰਦ ਐ? ਮੇਰੇ ਮਨ ਵਿੱਚ ਇਹ ਗੱਲ ਘੁੱਸ ਗਈ।*

*ਮੈਨੂੰ ਉਸ ਅਣਵਿਆਹੇ ਪੁੱਤਰ ਦੀਆਂ ਅੱਖਾਂ ਵਿੱਚੋਂ ਆਪਣੀ ਮਾਂ ਦੇ ਮਮਤਾ ਦੇ ਖੋਹੇ ਜਾਣ ਦਾ ਭੈਅ ਦਿਖਾਈ ਦੇ ਰਿਹਾ ਸੀ।*

ਕੌਣ ਬਣਾਉਂਦੈ?" ਮੈਂ ਉਸ ਨੂੰ ਮੋੜਵਾਂ ਸਵਾਲ ਕਰ ਦਿੱਤਾ, "ਇਹ ਮੇਰੀ, ਮੇਰੀ ਮਾਂ ਈ ਐ ਮੇਰਾ ਸਭ ਕੁਝ...!!" ਮਾਂ ਵੱਲ ਹੱਥ ਕਰ ਇੱਕ ਡੂੰਘਾ ਸਾਹ ਲੈਂਦਿਆਂ ਕਿਹਾ, "ਮੈਂ ਮਾੜਾ ਮੋਟਾ ਕੰਮ ਕਰ ਲੈਨਾਂ ਤੇ ਮੇਰੀ ਮਾਂ ਰੋਟੀ-ਟੁੱਕ ਬਣਾ ਲੈਂਦੀ ਐ। ...ਜੇ ਕਿਤੇ ਇਹਨੂੰ ...ਕ ...ਕੁਝ ...ਹੋ ...ਗਿਆ... ?... ?" ਐਨਾ ਕਹਿੰਦਿਆਂ ਉਸ ਦਾ ਗੱਚ ਭਰ ਆਇਆ ਅਤੇ ਪਰਲ-ਪਰਲ ਅੱਖਾਂ ਵਿੱਚੋਂ ਹੰਝੂ ਵਹਿ ਤੁਰੇ। ਕੋਈ ਨੀ। ਫ਼ਿਕਰ ਨਾ ਕਰ, ਮਾਂ ਤੇਰੀ ਠੀਕ ਹੋਜੂਗੀ। ਹੌਂਸਲਾ ਰੱਖ। ਕਿਸੇ ਚੀਜ਼ ਜਾਂ ਮਦਦ ਦੀ ਲੋੜ ਪਵੇ ਮੈਂ ਇੱਥੇ ਈ ਆਂ।" ਮੈਂ ਉਸ ਦਾ ਹੌਸਲਾ ਰੱਖਣ ਲਈ ਕਿਹਾ।

"..ਸਰਦਾਰ ਜੀ। ਜੇ... ਕਿਤੇ... ਮੇਰੀ... ਮਾਂ... ਨੂੰ... ਕੁਝ... ਹੋ... ਗਿਆ...?...? ਤਾਂ ਮੈਂ... ਵੀ...!...!" ਉਸ ਨੇ ਥਿੜਕਦੀ ਆਵਾਜ਼ ਵਿੱਚ ਪੱਗ ਦੇ ਲੜ ਨਾਲ ਅੱਖਾਂ ਪੂੰਝਦਿਆਂ ਮਸੀਂ ਕਿਹਾ। ਪੁੱਤਰ ਤੇ ਨੂੰਹਾਂ ਤਾਂ ਉਹ ਵੀ ਨੇ, ਜਿਨ੍ਹਾਂ ਨੂੰ ਮਾਂ ਬਾਰੇ ਕਿਸੇ ਕਿਸਮ ਦੀ ਚਿੰਤਾ ਫ਼ਿਕਰ ਨ੍ਹੀਂ, ਪਰ ਇਹ ਵਿਚਾਰਾ ਕਿੰਨਾ ਫ਼ਿਕਰਮੰਦ ਐ? ਮੇਰੇ ਮਨ ਵਿੱਚ ਇਹ ਗੱਲ ਘੁੱਸ ਗਈ।

ਮੈਨੂੰ ਉਸ ਅਣਵਿਆਹੇ ਪੁੱਤਰ ਦੀਆਂ ਅੱਖਾਂ ਵਿੱਚੋਂ ਆਪਣੀ ਮਾਂ ਦੇ ਮਮਤਾ ਦੇ ਖੋਹੇ ਜਾਣ ਦਾ ਭੈਅ ਦਿਖਾਈ ਦੇ ਰਿਹਾ ਸੀ।

ਕੌਮਾਂਤਰੀ ਮਜ਼ਦੂਰ ਦਿਵਸ 'ਤੇ ਵਿਸ਼ੇਸ਼

# ਬਾਲਾਂ ਨੂੰ ਮਜ਼ਦੂਰੀ ਨਹੀਂ, ਸਿੱਖਿਆ ਦੀ ਲੋੜ

■ ਅਰੁਨਜੀਤ ਟੀਵਾਣਾ

ਵਿਅਕਤੀ ਦੀ ਸ਼ਖ਼ਸੀਅਤ ਨੂੰ ਉਘਾੜਨ ਵਿਚ ਕੰਮ ਇੱਕ ਕੇਂਦਰ ਬਿੰਦੂ ਸਾਬਤ ਹੁੰਦਾ ਹੈ। ਕੰਮ ਦੀ ਮਹਾਨਤਾ ਨੂੰ ਅਨੇਕ ਮਹਾਨ ਗ੍ਰੰਥਾਂ ਵਿਚ ਉਜਾਗਰ ਕੀਤਾ ਗਿਆ ਹੈ। ਇਹ ਗੱਲ ਬਿਲਕੁਲ ਸਹੀ ਹੈ ਕਿ ਜੇ ਅਸੀਂ ਆਪਣੇ ਕੰਮ ਨੂੰ ਸ਼ਰਧਾ ਭਾਵਨਾ ਨਾਲ ਪੂਜਾ ਵਾਂਗ ਕਰੀਏ ਤਾਂ ਸਾਨੂੰ ਦਾਨ ਪੁੰਨ, ਪੂਜਾ ਪਾਠ ਆਦਿ ਜ਼ਿਆਦਾ ਕਰਨ ਦੀ ਲੋੜ ਮਹਿਸੂਸ ਨਹੀਂ ਹੁੰਦੀ, ਕਿਉਂਕਿ ਕੰਮ ਹੀ ਪੂਜਾ ਹੈ (Work is workship)। ਕੁਦਰਤ ਨੇ ਕੰਮ ਦੀ ਮਹਾਨਤਾ ਨੂੰ ਧਿਆਨ ਵਿਚ ਰੱਖ ਕੇ ਹੀ ਇੱਕ ਕੀੜੀ ਤੋਂ ਲੈ ਕੇ ਹਾਥੀ ਤੱਕ ਉਸ ਦੇ ਸਰੀਰ 'ਤੇ ਪੇਟ ਲਾਇਆ ਹੋਇਆ ਹੈ। ਇਸ ਪੇਟ ਨੂੰ ਭਰਨ ਲਈ ਹਰ ਜੀਵ ਅਤੇ ਹਰ ਮਨੁੱਖ ਆਪੋ ਆਪਣੇ ਵਸੀਲੇ ਤਲਾਸ਼ਣ ਵਿਚ ਸਾਰੀ ਉਮਰ ਲੱਗਾ ਰਹਿੰਦਾ ਹੈ। ਕੰਮ ਨਾਲ ਸਬੰਧਤ ਕਈ ਧਾਰਨਾਵਾਂ ਹਨ, ਜਿਵੇਂ ਉੱਤਮ ਖੇਤੀ, ਮੱਧਮ ਵਪਾਰ ਅਤੇ ਨਖਿੱਧ ਚਾਕਰੀ। ਚਾਕਰੀ ਕਰਨ ਵਾਲਾ ਚਾਕਰ ਇੱਕ ਅਜਿਹਾ ਵਰਗ ਹੈ, ਜੋ ਅੱਜ ਦੇ ਅਤਿ ਆਧੁਨਿਕ ਦੌਰ ਵਿਚ ਵੀ ਸੰਘਰਸ਼ ਦਾ ਸਾਹਮਣਾ ਕਰ ਰਿਹਾ ਹੈ। ਸਮਾਜ ਵਿਚ ਹਰ ਵਿਅਕਤੀ ਜੋ ਕਿਸੇ ਵੀ ਪ੍ਰਕਾਰ ਦੇ ਅਦਾਰੇ ਵਿਚ ਕਿਸੇ ਅਧੀਨ ਕੰਮ ਕਰ ਰਿਹਾ ਹੈ, ਉਹ ਚਾਕਰ, ਮਜ਼ਦੂਰ ਜਾਂ ਮੁਲਾਜ਼ਮ ਦੇ ਵਰਗ 'ਚ ਹੀ ਆਉਂਦਾ ਹੈ। ਚਾਕਰੀ ਦੇ ਰੂਪ ਦ੍ਰਿਸ਼ਟੀਗੋਚਰ ਹੁੰਦੇ ਹਨ। ਕਦੇ ਚਾਕਰੀ ਦਫ਼ਤਰ ਵਿਚ ਕੋਟ, ਪੈਂਟ ਅਤੇ ਟਾਈ ਲਾਈ ਬੈਠੀ ਵਿਖਾਈ ਦਿੰਦੀ ਹੈ ਅਤੇ ਕਦੇ ਕਾਰਖ਼ਾਨਿਆਂ ਵਿਚ ਭੱਠੀ ਵਾਂਗ ਤਪ ਰਹੀ ਹੁੰਦੀ ਹੈ।

ਖੇਤੀ ਤੇ ਵਪਾਰ ਨਾਲੋਂ ਚਾਕਰੀ ਨੂੰ ਨਖਿੱਧ ਕਿਵੇਂ ਸਮਝਿਆ ਜਾਂਦਾ ਹੈ? ਇਸ ਦੇ ਉੱਤਰ ਲਈ ਸਾਨੂੰ ਇਤਿਹਾਸ 'ਤੇ ਝਾਤ ਮਾਰਨੀ ਪਵੇਗੀ। ਉਨੀਵੀਂ ਸਦੀ ਤੋਂ ਪਹਿਲਾਂ ਚਾਕਰੀ ਦੇ ਅੰਤਰਗਤ ਮਜ਼ਦੂਰਾਂ ਦੀ ਸਥਿਤੀ ਕਾਫ਼ੀ ਤਰਸਯੋਗ ਸੀ। ਉਨ੍ਹਾਂ ਕੋਲੋਂ 16 ਤੋਂ 20 ਘੰਟੇ ਕੰਮ ਕਰਵਾਇਆ ਜਾਂਦਾ ਸੀ। ਉਸ ਸਮੇਂ ਮਜ਼ਦੂਰਾਂ ਦਾ ਕਾਰਖ਼ਾਨਿਆਂ ਵਿਚ ਆਉਣ ਦਾ ਸਮਾਂ ਤਾਂ ਨੀਅਤ ਹੁੰਦਾ ਸੀ, ਪਰ ਜਾਣ ਦਾ ਕੋਈ ਨਿਸ਼ਚਤ ਸਮਾਂ ਨਹੀਂ ਸੀ ਹੁੰਦਾ। ਉਸ ਸਮੇਂ ਮਜ਼ਦੂਰਾਂ ਨੂੰ ਜੀਵਨ ਦੀਆਂ ਤਿੰਨ ਬੁਨਿਆਦੀ ਲੋੜਾਂ- ਕੁੱਲੀ, ਗੁੱਲੀ ਤੇ ਜੁੱਲੀ ਵੀ ਨਸੀਬ ਨਹੀਂ ਸਨ ਹੁੰਦੀਆਂ। ਇਸ ਅੱਤਿਆਚਾਰ ਤੇ ਪੂੰਜੀਵਾਦ ਸੱਤਾਧਾਰੀ ਸਰਕਾਰ ਦੇ ਵਧ ਰਹੇ ਸ਼ੋਸ਼ਣ ਨੂੰ ਵੇਖਦਿਆਂ 18ਵੀਂ ਸਦੀ ਦੇ ਅਖ਼ੀਰ ਵਿਚ ਮਜ਼ਦੂਰਾਂ ਨੇ ਜਥੇਬੰਦ ਹੋ ਕੇ ਆਪਣੇ ਹੱਕਾਂ ਪ੍ਰਤੀ ਲੜਨਾ ਸ਼ੁਰੂ ਕੀਤਾ।

*ਸਰਕਾਰ ਨੇ ਮਜ਼ਦੂਰਾਂ ਦੇ ਹੱਕਾਂ ਲਈ ਲੜਨ ਵਾਲੇ ਅਲਬਰਟ ਪਾਰਸਟ, ਅਰਾਂਸਟ ਸਪਾਈਸ, ਫ਼ਿਸ਼ਰ ਅਤੇ ਜਾਰਜ ਏਂਜਲ ਨਾਮੀ ਮੋਢੀ ਵਿਅਕਤੀਆਂ ਨੂੰ ਫ਼ਾਂਸੀ ਦੀ ਸਜ਼ਾ ਸੁਣਾ ਦਿੱਤੀ। ਅੱਜ ਸਾਰੇ ਵਿਸ਼ਵ ਵਿਚ ਮਈ ਦਿਵਸ ਇਨ੍ਹਾਂ ਕੁਰਬਾਨ ਹੋਏ ਵਿਅਕਤੀਆਂ ਦੀ ਯਾਦ ਨੂੰ ਤਾਜ਼ਾ ਕਰਨ ਲਈ ਮਨਾਇਆ ਜਾਂਦਾ ਹੈ।*

ਇਸ ਸਰਬ ਵਿਆਪੀ ਹੜਤਾਲ ਵਿਚ 30 ਤੋਂ 40 ਹਜ਼ਾਰ ਮਜ਼ਦੂਰਾਂ ਨੇ ਹਿੱਸਾ ਲਿਆ। ਇਸ ਸਿਲਸਿਲੇ ਵਿਚ ਸਰਕਾਰ ਨੇ ਮਜ਼ਦੂਰਾਂ ਦੇ ਹੱਕਾਂ ਲਈ ਲੜਨ ਵਾਲੇ ਅਲਬਰਟ ਪਾਰਸਟ, ਅਰਾਂਸਟ ਸਪਾਈਸ, ਫ਼ਿਸ਼ਰ ਅਤੇ ਜਾਰਜ ਏਂਜਲ ਨਾਮੀ ਮੋਢੀ ਵਿਅਕਤੀਆਂ ਨੂੰ ਫ਼ਾਂਸੀ ਦੀ ਸਜ਼ਾ ਸੁਣਾ ਦਿੱਤੀ। ਅੱਜ ਸਾਰੇ ਵਿਸ਼ਵ ਵਿਚ ਮਈ ਦਿਵਸ ਇਨ੍ਹਾਂ ਕੁਰਬਾਨ ਹੋਏ ਵਿਅਕਤੀਆਂ ਦੀ ਯਾਦ ਨੂੰ ਤਾਜ਼ਾ ਕਰਨ ਲਈ ਮਨਾਇਆ ਜਾਂਦਾ ਹੈ। ਇਹ ਉਹ ਵਿਅਕਤੀ ਸਨ, ਜਿਨ੍ਹਾਂ ਨੇ ਮਜ਼ਦੂਰਾਂ ਦੇ ਜੀਵਨ ਵਿਚੋਂ ਅੰਧਕਾਰ ਨੂੰ ਖ਼ਤਮ ਕਰਦਿਆਂ ਉਨ੍ਹਾਂ ਦੇ ਜੀਵਨ ਵਿਚ ਸੁਧਾਰ ਲਿਆਂਦਾ ਅਤੇ ਉਨ੍ਹਾਂ ਲਈ ਕੰਮ ਕਰਨ ਦੇ ਘੰਟੇ ਨਿਸ਼ਚਤ ਕੀਤੇ।

ਇਤਿਹਾਸ ਵਿਚ ਮਜ਼ਦੂਰਾਂ ਦੇ ਕੌੜੇ ਅਨੁਭਵਾਂ ਕਰਕੇ ਹੀ ਸ਼ਾਇਦ ਚਾਕਰੀ ਨੂੰ ਨਖਿੱਧ ਸਮਝਿਆ ਜਾਂਦਾ ਹੋਵੇ। ਪਰ ਮੈਂ ਅੱਜ ਕੌਮਾਂਤਰੀ ਮਜ਼ਦੂਰ ਦਿਵਸ ਮੌਕੇ ਚਾਕਰੀ ਦੇ ਨਵੇਂ ਤੇਜ਼ੀ ਨਾਲ ਵਧ ਰਹੇ ਭਿਆਨਕ ਸਿੱਟਿਆਂ ਵਾਲੇ ਰੂਪ 'ਤੇ ਚਰਚਾ ਕਰਨਾ ਚਾਹੁੰਦਾ ਹਾਂ। ਇਸ ਚਾਕਰੀ ਦੇ ਨਵੇਂ ਰੂਪ ਦੇ ਬਾਲਾਂ ਦੇ ਹੱਥੋਂ ਕਿਤਾਬਾਂ ਖੋਹ ਲਈਆਂ ਹਨ ਅਤੇ ਉਨ੍ਹਾਂ ਨੂੰ ਅੰਧਕਾਰ ਵੱਲ ਜਾਣ ਲਈ ਮਜਬੂਰ ਕਰ ਦਿੱਤਾ ਹੈ। 'ਬਾਲ' ਸ਼ਬਦ ਤੋਂ ਭਾਵ ਉਹ ਬੱਚੇ ਹਨ, ਜਿਨ੍ਹਾਂ ਨੇ 14 ਸਾਲ ਦੀ ਉਮਰ ਪੂਰੀ ਨਾ ਕੀਤੀ ਹੋਵੇ। ਭਾਰਤ ਵਿਚ ਖ਼ਾਸ ਕਰਕੇ ਪੰਜਾਬ ਵਿਚ ਅਸੀਂ ਬਾਲਾਂ ਦੀ ਸੰਖਿਆ ਨੂੰ ਮਜ਼ਦੂਰਾਂ ਦੇ ਰੂਪ ਵਿਚ ਵੇਖਦੇ ਹਾਂ, ਜਿਸ ਵਿਚ ਕੁਝ ਸੰਖਿਆ ਹੋਟਲਾਂ 'ਚ, ਕਾਰਖ਼ਾਨਿਆਂ ਵਿਚ, ਦੁਕਾਨਾਂ 'ਚ ਅਤੇ ਕੁਝ ਸੰਖਿਆ ਕਬਾੜੀ ਦੇ ਰੂਪ ਵਿਚ, ਘਰਾਂ ਅੰਦਰ ਨੌਕਰ ਦੇ ਰੂਪ 'ਚ ਜਾਂ ਭੀਖ ਮੰਗਣ ਦੇ ਰੂਪ ਵਿਚ ਆਉਂਦੀ ਹੈ। ਬਾਲ ਮਜ਼ਦੂਰਾਂ ਦੀ ਗਿਣਤੀ ਏਨੀ ਜ਼ਿਆਦਾ ਵਧ ਚੁੱਕੀ ਹੈ ਕਿ ਇਨ੍ਹਾਂ ਦੇ ਅੰਕੜੇ ਇਕੱਠੇ ਕਰਨੇ ਮੁਸ਼ਕਲ ਹੀ ਨਹੀਂ, ਅਸੰਭਵ ਹੀ ਹਨ। ਇਨ੍ਹਾਂ ਛੋਟੇ ਮਜ਼ਦੂਰਾਂ ਦੀ ਹੋਂਦ ਸਦਕਾ ਹੀ ਕਈ ਛੋਟੇ ਵੱਡੇ ਕਾਰਖ਼ਾਨੇ ਅਤੇ ਹੋਰ ਕਈ ਤਰ੍ਹਾਂ ਦੇ ਵਪਾਰ ਚੱਲਦੇ ਹਨ।

ਗ਼ਰੀਬੀ ਕਾਰਨ ਬੱਚਿਆਂ ਨੂੰ ਡਾਕਟਰ, ਵਕੀਲ ਜਾਂ

ਟੀਚਰ ਬਣਨ ਦੀ ਥਾਂ ਇੱਕ ਮਜ਼ਦੂਰ ਬਣਾ ਦਿੱਤਾ ਜਾਂਦਾ ਹੈ। ਇਸ ਦੇ ਕਈ ਕਾਰਨ ਸਾਹਮਣੇ ਆਉਂਦੇ ਹਨ। ਸਭ ਤੋਂ ਵੱਡਾ ਕਾਰਨ ਇਹ ਹੈ ਕਿ ਬੱਚੇ ਆਗਿਆਕਾਰੀ ਹੁੰਦੇ ਹਨ। ਦੂਜਾ ਵੱਡਾ ਕਾਰਨ ਇਹ ਹੈ ਕਿ ਇਹ ਬੱਚੇ ਸਮਾਜਕ ਨਿਆਂ ਤੋਂ ਅਨਜਾਣ ਅਤੇ ਗ਼ਰੀਬੀ ਦਾ ਸ਼ਿਕਾਰ ਹੁੰਦੇ ਹਨ। ਤੀਜੇ ਕਾਰਨ ਦੇ ਅੰਤਰਗਤ ਇਹ ਮਜ਼ਦੂਰ ਆਸਾਨੀ ਨਾਲ ਘੱਟ ਪੈਸਿਆਂ 'ਤੇ ਸਮਾਜ ਅੰਦਰ ਉਪਲਬਧ ਹੋ ਜਾਂਦੇ ਹਨ ਅਤੇ ਚੌਥਾ ਕਾਰਨ ਇਹ ਹੈ ਕਿ ਇਹ ਮਜ਼ਦੂਰ ਮਾਲਕ ਵੱਲੋਂ ਆਪਣੇ ਦਾਬੇ ਹੇਠ ਰੱਖੇ ਜਾ ਸਕਦੇ ਹਨ। ਬਾਲ ਮਜ਼ਦੂਰਾਂ ਦਾ ਸਭ ਤੋਂ ਵੱਡਾ ਮੁਨਾਫ਼ਾ ਕਾਰਖ਼ਾਨਿਆਂ ਦੇ ਮਾਲਕਾਂ ਨੂੰ ਹੁੰਦਾ ਹੈ, ਕਿਉਂਕਿ ਇਨ੍ਹਾਂ ਦੇ ਹੋਣ ਨਾਲ ਕਾਰਖ਼ਾਨਿਆਂ ਵਿਚ ਲੇਬਰ ਯੂਨੀਅਨਾਂ ਦਾ ਸੰਗਠਨ ਨਹੀਂ ਹੋ ਸਕਦਾ ਅਤੇ ਕਿਸੇ ਵੀ ਕਿਸਮ ਦੀ ਹੜਤਾਲ ਦਾ ਕੋਈ ਖ਼ਤਰਾ ਨਹੀਂ ਹੁੰਦਾ। ਇੰਝ ਇਨ੍ਹਾਂ ਬਾਲ ਮਜ਼ਦੂਰਾਂ ਨੂੰ ਮਾਂ-ਬਾਪ ਆਪਣੇ ਬੱਚੇ ਨੂੰ ਕੁੱਟਦੇ ਮਾਰਦੇ ਜਾਂ ਫਿਰ ਉੱਚਾ ਵੀ ਬੋਲਦੇ ਹਨ ਤਾਂ ਉੱਥੋਂ ਦਾ ਕਾਨੂੰਨ ਮਾਪਿਆਂ ਨੂੰ ਕੜੀ ਸਜ਼ਾ ਦਿੰਦਾ ਹੈ ਜਾਂ ਭਾਰੀ ਜੁਰਮਾਨਾ ਲਾਉਂਦਾ ਹੈ। ਬਾਲ ਮਜ਼ਦੂਰੀ ਤਾਂ ਉੱਥੇ ਦੂਰ ਦੀ ਗੱਲ ਜਾਪਦੀ ਹੈ। ਇਹ ਗੱਲ ਨਹੀਂ ਕਿ ਭਾਰਤ ਸਰਕਾਰ ਨੇ ਕੋਈ ਨੀਤੀ ਨਹੀਂ ਬਣਾਈ ਹੈ। ਭਾਰਤ ਦੇ ਸੰਵਿਧਾਨ ਵਿਚ 14 ਸਾਲ ਤੋਂ ਘੱਟ ਉਮਰ ਦੇ ਬੱਚੇ ਦਾ ਕਾਰਖ਼ਾਨੇ ਜਾਂ ਕਿਸੇ ਹੋਰ ਵਪਾਰਕ ਖੇਤਰ ਵਿਚ ਕੰਮ ਕਰਨਾ ਮਨ੍ਹਾ ਹੈ।

ਭਾਰਤ ਦੇ ਸੰਵਿਧਾਨ ਵਿਚ ਸਰਕਾਰ ਨੂੰ ਇਹ ਵੀ ਨਿਰਦੇਸ਼ ਦਿੱਤੇ ਗਏ ਹਨ ਕਿ ਕਿਸੇ ਵੀ ਬੱਚੇ ਨਾਲ ਗ਼ਲਤ ਸਲੂਕ ਜਾਂ ਆਰਥਕ ਤੰਗੀ ਕਾਰਨ ਕੰਮ ਕਰਨ ਲਈ ਮਜਬੂਰ ਨਾ ਕੀਤਾ ਜਾਵੇ, ਜੋ ਉਸ ਦੀ ਉਮਰ ਅਤੇ ਸਿਹਤ ਲਈ ਖ਼ਰਾਬ ਸਿੱਧ ਹੋਵੇ। ਬਾਲ ਅਧਿਕਾਰਾਂ ਲਈ ਸੰਯੁਕਤ ਰਾਸ਼ਟਰ ਕਨਵੈਨਸ਼ਨ 1989 (ਜੋ ਬੱਚਿਆਂ ਦੇ ਅਧਿਕਾਰਾਂ ਨਾਲ ਸਬੰਧਤ ਹੈ) ਦਾ ਗਠਨ ਕੀਤਾ ਗਿਆ ਹੈ। ਸਟੇਟ ਆਫ਼ ਵਰਲਡ ਚਿਲਡਰਨ ਰਿਪੋਰਟ 1997 ਦੇ ਅਨੁਸਾਰ ਖ਼ਤਰਨਾਕ ਕੰਮਾਂ ਵਿਚ ਬਾਲ ਮਜ਼ਦੂਰਾਂ ਦਾ ਹੋਣਾ ਜਾਂ ਬੱਚਿਆਂ ਨੂੰ ਜ਼ਬਰਦਸਤੀ ਕੰਮ 'ਤੇ ਲਾਉਣਾ ਬੱਚੇ ਦੇ ਮਾਨਵ ਅਧਿਕਾਰ ਦੀ ਉਲੰਘਣਾ ਅਤੇ ਸਮਾਜ ਦੇ ਪ੍ਰਤੀ ਇੱਕ ਸੰਗੀਨ ਜੁਰਮ ਵੀ ਹੈ। ਪਰ ਅਫ਼ਸੋਸ ਆਜ਼ਾਦੀ ਦੇ 60-70 ਵਰ੍ਹਿਆਂ ਬਾਅਦ ਅਤੇ ਭਾਰਤੀ ਸੰਵਿਧਾਨ ਵਿਚ ਇੰਨੇ ਕਰੜੇ ਕਾਨੂੰਨਾਂ ਦੇ ਬਾਵਜੂਦ ਵੀ ਬਾਲ ਮਜ਼ਦੂਰਾਂ ਦੀ ਸਿੱਖਿਆ ਵਿਚ ਕਮੀ ਨਹੀਂ ਆਈ ਹੈ। ਹਾਂ, ਇੱਕ ਗੱਲ ਜ਼ਰੂਰ ਹੈ ਕਿ ਇਨ੍ਹਾਂ ਮਜ਼ਦੂਰਾਂ ਨੂੰ ਰੱਖਣ ਵਾਲਿਆਂ ਦੀ ਗਿਣਤੀ ਜ਼ਰੂਰ ਲਗਾਤਾਰ ਵਧ ਰਹੀ ਹੈ। ਅਸੀਂ ਜਦੋਂ ਵੀ ਘਰੋਂ ਬਾਹਰ ਨਿਕਲਦੇ ਹਾਂ ਤਾਂ ਇਨ੍ਹਾਂ ਬਾਲ ਮਜ਼ਦੂਰਾਂ ਨੂੰ ਲਾਲ ਬੱਤੀ 'ਤੇ ਆਪਣੀ ਕਾਰ 'ਤੇ ਕੱਪੜਾ ਮਾਰਦਾ ਵੇਖ ਕੇ ਮਾਂ-ਪਿਓ ਦੀਆਂ ਗਾਲ੍ਹਾਂ ਕੱਢਣ ਲੱਗ ਪੈਂਦੇ ਹਾਂ, ਪਰ ਕੀ ਅਸੀਂ ਕਦੇ ਇਨ੍ਹਾਂ ਮਾਸੂਮਾਂ ਦੀ ਜ਼ਿੰਦਗੀ ਦੇ ਅੰਦਰ ਝਾਤ ਮਾਰਨ ਦੀ ਕੋਸ਼ਿਸ਼ ਕੀਤੀ ਹੈ? ਕਦੇ ਇਹ ਵੇਖਣ ਦੀ ਕੋਸ਼ਿਸ਼ ਕੀਤੀ ਹੈ ਕਿ ਇਨ੍ਹਾਂ ਦੀ ਦੁਨੀਆ ਵਿਚ ਕਿੰਨਾ ਸੰਘਰਸ਼ ਭਰਿਆ ਹੋਇਆ ਹੈ?

ਸਾਡੀ ਸਰਕਾਰ ਵਾਰ-ਵਾਰ ਇਹ ਕਹਿੰਦੀ ਹੈ ਕਿ ਬੱਚਿਆਂ ਨੂੰ ਕੰਮ ਨਹੀਂ ਕਰਨਾ ਚਾਹੀਦਾ। ਚਲੋ, ਇਹ ਗੱਲ ਠੀਕ ਹੈ ਕਿ ਛੋਟੇ ਬੱਚਿਆਂ ਨੂੰ ਕੰਮ ਵਿਚ ਨਹੀਂ ਲਾਉਣਾ ਚਾਹੀਦਾ, ਪਰ ਕੀ ਸਰਕਾਰ ਕੋਲ ਕੋਈ ਠੋਸ ਯੋਜਨਾ ਹੈ, ਜਿਸ ਨਾਲ ਇਨ੍ਹਾਂ ਨੂੰ ਸਿੱਖਿਆ ਦੇ ਨਾਲ-ਨਾਲ ਆਰਥਕ ਸਹਾਇਤਾ ਵੀ ਦਿੱਤੀ ਜਾ ਸਕੇ। ਸਰਕਾਰ ਵੱਲੋਂ ਸਕੂਲਾਂ 'ਚ ਪੜ੍ਹਾਈ ਦੇ ਨਾਲ ਦੁਪਹਿਰ ਦਾ ਖਾਣਾ ਦੇਣਾ ਇੱਕ ਚੰਗੀ ਪਹਿਲ ਮੰਨੀ ਜਾ ਸਕਦੀ ਹੈ, ਪਰ ਇਹ ਸਕੀਮ ਸਾਰੇ ਸਕੂਲਾਂ ਵਿਚ ਲਾਗੂ ਨਹੀਂ ਹੁੰਦੀ ਹੈ। ਇਸ ਦੇ ਕਈ ਕਾਰਨ ਸਾਹਮਣੇ ਆਉਂਦੇ ਹਨ, ਜਿਸ ਵਿਚ ਰਾਸ਼ਨ ਦੀ ਘਾਟ ਜਾਂ ਪਿੱਛੋਂ ਫੰਡਾਂ ਦੀ ਘਾਟ ਹੁੰਦੀ ਹੈ। ਇੰਝ ਇਨ੍ਹਾਂ ਬਾਲਾਂ ਦੀ ਮਦਦ ਅਸਲ ਵਿਚ ਸਿਰਫ਼ ਸਰਕਾਰੀ ਫ਼ਾਈਲਾਂ ਵਿਚ ਹੀ ਹੁੰਦੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਬਾਲ ਮਜ਼ਦੂਰ ਮਜ਼ਦੂਰੀ ਕਰਦੇ ਹਨ, ਕਿਉਂਕਿ ਉਨ੍ਹਾਂ ਕੋਲ ਰੋਟੀ, ਕੱਪੜਾ ਅਤੇ ਮਕਾਨ ਵਰਗੀਆਂ ਜੀਵਨ ਦੀਆਂ ਬੁਨਿਆਦੀ ਲੋੜਾਂ ਨਹੀਂ ਹਨ। ਪਰ ਦੂਜੇ ਪਾਸੇ ਬੁਨਿਆਦੀ ਲੋੜਾਂ ਦੀ ਦੌੜ ਵਿਚ ਇਨ੍ਹਾਂ ਫੁੱਲਾਂ ਦਾ ਸ਼ੋਸ਼ਣ ਵੀ ਹੋ ਰਿਹਾ ਹੈ। ਸਮਾਜ ਅੰਦਰ ਇਸ ਸ਼ੋਸ਼ਣ ਨੂੰ ਰੋਕਣ ਵਾਸਤੇ ਸਰਕਾਰ ਦੇ ਨਾਲ ਆਮ ਜਨਤਾ ਨੂੰ ਵੀ ਸਾਹਮਣੇ ਆਉਣਾ ਪਵੇਗਾ।

ਸਾਨੂੰ ਸਾਰਿਆਂ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਬਾਹਰ ਸੜਕਾਂ 'ਤੇ ਘੁੰਮ ਰਹੇ ਛੋਟੇ-ਛੋਟੇ ਬੱਚੇ ਵੀ ਸਾਡੇ ਏਅਰ ਕੰਡੀਸ਼ਨ ਮਕਾਨਾਂ ਵਿਚ ਬੈਠੇ ਬੱਚਿਆਂ ਵਾਂਗ ਹੀ ਹਨ। ਅੰਤਰ ਸਿਰਫ਼ ਇੱਕ ਗੱਲ ਦਾ ਹੈ, ਉਹ ਹੈ ਅਮੀਰੀ-ਗ਼ਰੀਬੀ ਦਾ ਅਤੇ ਇਸ ਅੰਤਰ ਨੂੰ ਅਸੀਂ ਕੁਝ ਗੱਲਾਂ ਦਾ ਧਿਆਨ ਰੱਖ ਕੇ ਦੂਰ ਕਰ ਸਕਦੇ ਹਾਂ, ਜਿਸ ਵਿਚ ਘਰਾਂ 'ਚ ਕੰਮ ਕਰਨ ਲਈ ਛੋਟੀ ਉਮਰ ਦੇ ਬੱਚਿਆਂ ਨੂੰ ਨਾ ਰੱਖਣਾ, ਬਾਲ ਅਧਿਕਾਰਾਂ ਦੇ ਨਾਂ 'ਤੇ ਦਲਾਲੀ ਕਰ ਰਹੀਆਂ ਸੰਸਥਾਵਾਂ ਬਾਰੇ ਪੁਲਿਸ ਨੂੰ ਸੂਚਿਤ ਕਰਨਾ, ਮਜ਼ਦੂਰੀ ਕਰ ਰਹੇ ਬੱਚਿਆਂ ਦੇ ਮਾਂ-ਬਾਪ ਨੂੰ ਸਮਝਾਉਣਾ ਅਤੇ ਸੜਕਾਂ 'ਤੇ ਭੀਖ ਮੰਗ ਰਹੇ ਬੱਚਿਆਂ ਨੂੰ ਭੀਖ ਨਾ ਦੇ ਕੇ ਸਰਕਾਰੀ ਸਕੂਲ ਜਾਣ ਲਈ ਉਤਸ਼ਾਹਤ ਕਰਨਾ ਆਦਿ। ਅੱਜ ਲੋੜ ਹੈ ਬਾਲ ਮਜ਼ਦੂਰਾਂ ਦੇ ਵਧ ਰਹੇ ਸ਼ੋਸ਼ਣ ਅਤੇ ਅੰਧਕਾਰ ਨੂੰ ਦੂਰ ਕਰਨ ਦੀ ਅਤੇ ਨਵੇਂ ਪ੍ਰਕਾਸ਼ ਨੂੰ ਫੈਲਾਉਣ ਦੀ। ਜਿਸ ਪ੍ਰਕਾਸ਼ 'ਚ ਇਹ ਨੰਨ੍ਹੇ ਮਜ਼ਦੂਰ ਆਤਮ ਵਿਸ਼ਵਾਸ ਨਾਲ ਆਪਣੇ ਪੈਰਾਂ 'ਤੇ ਖੜ੍ਹੇ ਹੋ ਕੇ ਡਾਕਟਰ, ਵਕੀਲ ਜਾਂ ਟੀਚਰ ਆਦਿ ਬਣਨ ਦਾ ਸੁਪਨਾ ਦੇਖ ਸਕਣ।

# ਭਾਰਤ ਮਾਂ ਦਾ ਹੀਰਾ ਕਰਤਾਰ ਸਿੰਘ ਸਰਾਭਾ

■ਰਣਜੀਤ ਸਿੰਘ ਸਿੱਧੂ

*" ਅਮਰੀਕਾ 'ਚ ਵਸਦੇ ਹਿੰਦੁਸਤਾਨੀਆਂ ਨੇ 1913 ਈ. ਵਿੱਚ ਗ਼ਦਰ ਨਾਂ ਦੀ ਇੱਕ ਪਾਰਟੀ ਬਣਾਈ, ਜਿਸ ਦੇ ਪ੍ਰਧਾਨ ਪ੍ਰਸਿੱਧ ਦੇਸ਼ ਭਗਤ ਸੋਹਣ ਸਿੰਘ ਭਕਨਾ ਅਤੇ ਸਕੱਤਰ ਲਾਲਾ ਹਰਦਿਆਲ ਸਨ। ਕਰਤਾਰ ਸਿੰਘ, ਸੋਹਣ ਸਿੰਘ ਭਕਨਾ ਨੂੰ ਮਿਲਿਆ ਅਤੇ ਇਸ ਪਾਰਟੀ ਲਈ ਤਨਦੇਹੀ ਨਾਲ ਕੰਮ ਕਰਨਾ ਸ਼ੁਰੂ ਕਰ ਦਿੱਤਾ। ਕਰਤਾਰ ਸਿੰਘ ਇਸ ਪਾਰਟੀ 'ਚ ਬਹੁਤ ਜਲਦੀ ਹਰਮਨਪਿਆਰਾ ਹੋ ਗਿਆ। ਇਸ ਪਾਰਟੀ ਦਾ ਕੇਂਦਰ ਸਾਨਫਰਾਂਸਿਸਕੋ ਬਣਾਇਆ ਗਿਆ ਅਤੇ ਇਸ ਨੇ ਦੇਸ਼ ਦੀ ਆਜ਼ਾਦੀ ਦੀ ਲੜਾਈ ਦੇ ਪ੍ਰਚਾਰ ਹਿੱਤ (ਉਰਦੂ ਤੇ ਪੰਜਾਬੀ) ਗਦਰ ਨਾਂ ਹੇਠ ਹਫ਼ਤਾਵਾਰ ਅਖ਼ਬਾਰ ਕੱਢਿਆ। "*

ਭਾਰਤ ਦੀ ਆਜ਼ਾਦੀ ਲਈ ਸ਼ਹੀਦ ਹੋਣ ਵਾਲੇ ਪੰਜਾਬੀ ਨੌਜਵਾਨਾਂ ਦੀ ਇੱਕ ਲੰਮੀ ਕਤਾਰ ਹੈ। ਕਰਤਾਰ ਸਿੰਘ ਸਰਾਭਾ ਇਸ ਕਤਾਰ ਵਿੱਚੋਂ ਮੋਹਰੀ ਹੈ, ਜੋ ਸਭ ਤੋਂ ਛੋਟੀ ਉਮਰ ਵਿੱਚ ਸ਼ਹੀਦੀ ਜਾਮ ਪੀ ਗਿਆ। ਇਸ ਯੋਧੇ ਦਾ ਜਨਮ ਸਰਾਭਾ ਪਿੰਡ 24 ਮਈ, 1896 ਈ. ਨੂੰ ਸਰਦਾਰ ਮੰਗਲ ਸਿੰਘ ਦੇ ਘਰ ਮਾਤਾ ਸਾਹਿਬ ਕੌਰ ਦੀ ਕੁੱਖੋਂ ਹੋਇਆ। ਕਰਤਾਰ ਸਿੰਘ ਬਚਪਨ ਤੋਂ ਹੀ ਹਾਜਰ ਜਵਾਬ ਤੇ ਤੇਜ਼ ਤਰਾਰ ਸੀ। ਛੋਟੀ ਉਮਰ 'ਚ ਹੀ ਇਸ ਦੇ ਪਿਤਾ ਜੀ ਦਾ ਦਿਹਾਂਤ ਹੋ ਗਿਆ ਅਤੇ ਇਸ ਦੇ ਪਾਲਣ ਪੋਸ਼ਣ ਦੀ ਜ਼ਿੰਮੇਵਾਰੀ ਦਾਦਾ ਸਰਦਾਰ ਬਚਨ ਸਿੰਘ ਦੇ ਮੋਢਿਆਂ 'ਤੇ ਆ ਪਈ।

ਕਰਤਾਰ ਸਿੰਘ ਸਰਾਭਾ ਨੇ ਮੁੱਢਲੀ ਵਿੱਦਿਆ ਸਰਾਭਾ ਪਿੰਡ ਵਿੱਚ ਹੀ ਪ੍ਰਾਪਤ ਕੀਤੀ। ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣਾ ਤੋਂ ਅੱਠਵੀਂ ਅਤੇ 1910 ਈ. 'ਚ ਮਿਸ਼ਨ ਹਾਈ ਸਕੂਲ ਤੋਂ ਦਸਵੀਂ ਪਾਸ ਕੀਤੀ। ਦਸਵੀਂ ਪਾਸ ਕਰਕੇ ਕਰਤਾਰ ਸਿੰਘ ਆਪਣੇ ਚਾਚਾ ਵੀਰ ਸਿੰਘ ਕੋਲ ਉੜੀਸਾ, ਕਟਕ ਸ਼ਹਿਰ ਵਿੱਚ ਜਿੱਥੇ ਡਾਕਟਰ ਸਨ, ਚਲਾ ਗਿਆ। ਕਰਤਾਰ ਸਿੰਘ ਪੜ੍ਹਾਈ 'ਚ ਬਹੁਤ ਹੁਸ਼ਿਆਰ ਸੀ। ਉਸ ਦੇ ਦਾਦਾ ਜੀ ਉਸ ਨੂੰ ਉੱਚੇ ਅਹੁਦੇ 'ਤੇ ਦੇਖਣਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਨੇ ਉਚੇਰੀ ਪੜ੍ਹਾਈ ਲਈ ਉਸ ਨੂੰ ਅਮਰੀਕਾ ਭੇਜ ਦਿੱਤਾ। ਉੱਥੇ ਉਸ ਨੇ ਬਰਕਲੇ ਯੂਨੀਵਰਸਿਟੀ 'ਚ ਰਸਾਇਣ ਵਿਗਿਆਨ ਦੀ ਪੜ੍ਹਾਈ ਸ਼ੁਰੂ ਕਰ ਦਿੱਤੀ। ਇਸ ਸਮੇਂ ਅਮਰੀਕਾ ਤੇ ਕੈਨੇਡਾ ਵਿੱਚ ਚੋਖੀ ਗਿਣਤੀ 'ਚ ਹਿੰਦੁਸਤਾਨੀ ਅਤੇ ਖ਼ਾਸ ਕਰਕੇ ਸਿੱਖ ਪਹੁੰਚ ਚੁੱਕੇ ਸਨ। ਗ਼ਦਰ ਲਹਿਰ ਦਾ ਮੁੱਢ ਬਝ ਰਿਹਾ ਸੀ। ਇਨ੍ਹਾਂ ਦੇਸ਼ਾਂ ਵਿੱਚ ਭਾਰਤੀਆਂ ਨਾਲ ਹੁੰਦੇ ਵਿਤਕਰੇ ਨੂੰ ਦੇਖ ਕੇ ਰੂਹ ਕੁਰਲਾ ਉੱਠੀ ਅਤੇ ਉਹ ਦਿਨ ਰਾਤ ਭਾਰਤ ਨੂੰ ਆਜ਼ਾਦ ਕਰਾਉਣ ਦੇ ਸੁਪਨੇ ਲੈਣ ਲੱਗਿਆ।

ਇਸ ਸਮੇਂ ਅਮਰੀਕਾ 'ਚ ਵਸਦੇ ਹਿੰਦੁਸਤਾਨੀਆਂ ਨੇ 1913 ਈ. ਵਿੱਚ ਗ਼ਦਰ ਨਾਂ ਦੀ ਇੱਕ ਪਾਰਟੀ ਬਣਾਈ, ਜਿਸ ਦੇ ਪ੍ਰਧਾਨ ਪ੍ਰਸਿੱਧ ਦੇਸ਼ ਭਗਤ ਸੋਹਣ ਸਿੰਘ ਭਕਨਾ ਅਤੇ ਸਕੱਤਰ ਲਾਲਾ ਹਰਦਿਆਲ ਸਨ। ਕਰਤਾਰ ਸਿੰਘ, ਸੋਹਣ ਸਿੰਘ ਭਕਨਾ ਨੂੰ ਮਿਲਿਆ ਅਤੇ ਇਸ ਪਾਰਟੀ ਲਈ ਤਨਦੇਹੀ ਨਾਲ ਕੰਮ ਕਰਨਾ ਸ਼ੁਰੂ ਕਰ ਦਿੱਤਾ। ਕਰਤਾਰ ਸਿੰਘ ਇਸ ਪਾਰਟੀ 'ਚ ਬਹੁਤ ਜਲਦੀ ਹਰਮਨਪਿਆਰਾ ਹੋ ਗਿਆ। ਇਸ ਪਾਰਟੀ ਦਾ ਕੇਂਦਰ ਸਾਨਫਰਾਂਸਿਸਕੋ ਬਣਾਇਆ ਗਿਆ ਅਤੇ ਇਸ ਨੇ ਦੇਸ਼ ਦੀ ਆਜ਼ਾਦੀ ਦੀ ਲੜਾਈ ਦੇ ਪ੍ਰਚਾਰ ਹਿੱਤ (ਉਰਦੂ ਤੇ ਪੰਜਾਬੀ) ਗਦਰ ਨਾਂ ਹੇਠ ਹਫ਼ਤਾਵਾਰ ਅਖ਼ਬਾਰ ਕੱਢਿਆ।

ਇਸ ਅਖ਼ਬਾਰ ਨੂੰ ਲਿਖਣ ਤੇ ਪ੍ਰਕਾਸ਼ਤ ਕਰਨ ਲਈ ਕਮੇਟੀ ਦੇ ਮੁਖੀ ਲਾਲਾ ਹਰਦਿਆਲ, ਕਰਤਾਰ ਸਿੰਘ ਸਰਾਭਾ ਅਤੇ ਸ੍ਰੀ ਰਘੁਬਰ ਦਿਆਲ ਗੁਪਤਾ ਸਨ। ਸਰਾਭਾ ਦੀਆਂ ਦੇਸ਼ ਪ੍ਰੇਮ ਦੀਆਂ ਉਚੇਰੀਆਂ ਭਾਵਨਾਵਾਂ ਨੂੰ ਦੇਖਦਿਆਂ ਗ਼ਦਰ ਪਾਰਟੀ ਨੇ ਕੈਲੋਫੋਰਨੀਆ 'ਚ ਇੱਕ ਮੀਟਿੰਗ ਕਰਕੇ ਉਸ ਨੂੰ ਪ੍ਰਬੰਧਕ ਕਮੇਟੀ ਮੈਂਬਰ ਚੁਣਿਆ।

25 ਜੁਲਾਈ, 1914 ਨੂੰ ਜਦੋਂ ਪਹਿਲੀ ਵਿਸ਼ਵ ਜੰਗ ਛਿੜੀ ਤਾਂ ਅੰਗਰੇਜ਼ ਇਸ 'ਚ ਉਲਝ ਗਏ ਅਤੇ ਗ਼ਦਰ ਪਾਰਟੀ ਨੇ ਇਸ ਵੇਲੇ ਭਾਰਤ ਦੀ ਧਰਤੀ 'ਤੇ ਜਾ ਕੇ ਗ਼ਦਰ ਮਚਾ ਕੇ ਦੇਸ਼ ਆਜ਼ਾਦ ਕਰਾਉਣ ਦਾ ਫ਼ੈਸਲਾ ਕਰ ਲਿਆ। ਸੋ, 5 ਅਗਸਤ, 1914 ਨੂੰ ਗ਼ਦਰ ਅਖ਼ਬਾਰ ਵਿੱਚ ਹਿੰਦੁਸਤਾਨੀਆਂ ਵੱਲੋਂ ਅੰਗਰੇਜ਼ੀ ਰਾਜ ਵਿਰੁੱਧ ਜੰਗ ਦਾ ਐਲਾਨ ਕਰ ਦਿੱਤਾ ਗਿਆ।

ਕਰਤਾਰ ਸਿੰਘ ਸਰਾਭਾ, ਰਘੁਬਰ ਦਿਆਲ ਗੁਪਤਾ ਨੂੰ ਨਾਲ ਲੈ ਕੇ ਜਾਪਾਨ ਦੇ ਜਹਾਜ਼ "ਨਿਪਨਮਾਰੂ" ਵਿੱਚ ਚੜ੍ਹ ਕੇ ਹਿੰਦੁਸਤਾਨ ਚੱਲ ਪਿਆ। ਇਹ ਸਮੁੰਦਰੀ ਜਹਾਜ਼ 15 ਸਤੰਬਰ, 1914 ਕਲਕੱਤਾ ਦੀ ਬੰਦਰਗਾਹ 'ਤੇ ਆ ਗਿਆ। ਉਨ੍ਹੀਂ ਦਿਨੀਂ ਅੰਗਰੇਜ਼ੀ ਸਰਕਾਰ ਦੀ ਪੁਲਿਸ ਅਮਰੀਕਾ ਤੋਂ ਆਏ ਹਿੰਦੁਸਤਾਨੀਆਂ ਨੂੰ ਡੀਫ਼ੈਂਸ ਆਫ਼ ਇੰਡੀਆ ਐਕਟ ਦੇ ਅਧੀਨ

ਫੜ ਲੈਂਦੀ ਸੀ, ਪਰ ਕਰਤਾਰ ਸਿੰਘ ਪੁਲਿਸ ਤੋਂ ਬਚ ਕੇ ਪੰਜਾਬ ਆ ਗਿਆ।

ਪੰਜਾਬ 'ਚ ਗ਼ਦਰ ਪਾਰਟੀ ਦੇ ਪ੍ਰੋਗਰਾਮ ਦਾ ਮੁੱਖ ਭਾਗ ਛਾਉਣੀਆਂ ਵਿੱਚ ਜਾ ਕੇ ਫ਼ੌਜੀਆਂ ਨੂੰ ਗ਼ਦਰ ਲਈ ਤਿਆਰ ਕਰਨਾ ਸੀ। ਕਰਤਾਰ ਸਿੰਘ ਸਰਾਭਾ ਦੀ ਡਿਊਟੀ ਅੰਬਾਲਾ ਤੋਂ ਫ਼ਿਰੋਜ਼ਪੁਰ ਛਾਉਣੀ 'ਚ ਸੀ। ਇਸ ਤਰ੍ਹਾਂ ਉਨ੍ਹਾਂ ਛਾਉਣੀਆਂ ਵਿੱਚ ਜਾ ਕੇ ਭਾਰਤੀ ਫੌਜੀਆਂ ਨੂੰ ਤਿਆਰ ਕਰ ਲਿਆ। ਸਾਰਿਆਂ ਨਾਲ ਸਲਾਹ ਮਸ਼ਵਰਾ ਕਰਕੇ 21 ਫਰਵਰੀ, 1915 ਦਾ ਦਿਨ ਮੀਆਂਮੀਰ, ਫ਼ਿਰੋਜ਼ਪੁਰ ਛਾਉਣੀਆਂ 'ਤੇ ਹਮਲੇ ਕਰਨ ਲਈ ਮਿੱਥਿਆ ਗਿਆ, ਪਰ ਇਹ ਯੋਜਨਾ ਉਸ ਵੇਲੇ ਫੇਲ੍ਹ ਹੋ ਗਈ, ਜਦੋਂ ਇੱਕ ਮੁਖ਼ਬਰ ਕਿਰਪਾਲ ਸਿੰਘ ਨੇ ਇਹ ਖ਼ਬਰ ਖ਼ੁਫ਼ੀਆ ਪੁਲਿਸ ਨੂੰ ਪਹੁੰਚਾ ਦਿੱਤੀ।

ਕਰਤਾਰ ਸਿੰਘ ਸਰਾਭਾ ਅਤੇ ਗ਼ਦਰੀ ਸਾਥੀਆਂ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਤਾਂ ਉਨ੍ਹਾਂ ਨੇ ਗ਼ਦਰ ਕਰਨ ਦੇ ਫ਼ੈਸਲੇ ਨੂੰ ਅਟੱਲ ਰੱਖਦਿਆਂ ਇਹ ਤਰੀਕਾ ਬਦਲ ਕੇ 19 ਫਰਵਰੀ ਕਰ ਦਿੱਤੀ। ਦੇਸ਼ ਧਰੋਹੀ ਕਿਰਪਾਲ ਸਿੰਘ ਨੇ ਇਹ ਤਾਰੀਖ਼ ਵੀ ਅੰਗਰੇਜ਼ੀ ਸਰਕਾਰ ਨੂੰ ਜਾ ਦੱਸੀ। ਅੰਗਰੇਜ਼ੀ ਸਰਕਾਰ ਚੌਕੰਨੀ ਹੋ ਗਈ। ਸਰਕਾਰ ਨੇ ਸਾਰੇ ਭਾਰਤੀ ਫ਼ੌਜੀਆਂ ਤੋਂ ਹਥਿਆਰ ਵਾਪਸ ਲੈ ਕੇ ਉਨ੍ਹਾਂ ਨੂੰ ਜੇਲ੍ਹ ਡੱਕ ਦਿੱਤਾ। ਇੰਝ ਗ਼ਦਰੀਆਂ ਦੀ ਗ਼ਦਰ ਦੀ ਵਿਉਂਤ ਫੇਲ੍ਹ ਹੋ ਗਈ।

ਕਰਤਾਰ ਸਿੰਘ ਸਰਾਭਾ, ਹਰਨਾਮ ਸਿੰਘ ਟੁੰਡੀਲਾਟ ਅਤੇ ਜਗਤ ਸਿੰਘ ਸੁਰਸਿੰਘੀਆ ਰਾਤ ਨੂੰ ਗੱਡੀ ਚੜ੍ਹ ਕੇ ਲਾਇਲਪੁਰ ਚਲੇ ਗਏ, ਫਿਰ ਪਿਸ਼ਾਵਰ ਹੁੰਦੇ ਹੋਏ ਸਰਹੱਦੀ ਸਥਾਨ ਮਿਦਨੀ ਪਹੁੰਚ ਗਏ। ਉੱਥੇ ਜਾ ਕੇ ਉਨ੍ਹਾਂ ਨੂੰ ਪਤਾ ਲੱਗਿਆ ਕਿ ਲਾਹੌਰ ਤੋਂ ਨੱਸੇ ਕੁਝ ਕੁ ਮੁਸਲਮਾਨ ਵਿਦਿਆਰਥੀਆਂ ਨੂੰ ਕਾਬੁਲ ਵਿੱਚ ਕੈਦ ਕਰ ਲਿਆ ਗਿਆ ਹੈ। ਉਹ ਸਰਹੱਦ ਤੋਂ ਪਾਰ ਮਿਲਣ ਵਾਲੀ ਸਫ਼ਲਤਾ ਤੋਂ ਵੀ ਬੇਉਮੀਦ ਹੋ ਗਏ। ਕਈ ਗ਼ਦਰੀ ਹੌਸਲੇ ਛੱਡ ਗਏ।

2 ਮਾਰਚ ਨੂੰ ਉਹ ਮਰਗੋਧੇ ਦੀ ਬਾਰ ਦੇ ਚੱਕ ਨੰ. ਪੰਜ ਵਿੱਚ ਜਗਤ ਸਿੰਘ ਦੇ ਜਾਣਕਾਰ ਰਾਜਿੰਦਰ ਸਿੰਘ ਪੈਨਸ਼ਨੀਏ ਸਿਪਾਹੀ ਦੇ ਘਰ ਆ ਗਏ। ਕਿਸੇ ਨੇ ਪੁਲਿਸ ਨੂੰ ਜਾ ਦੱਸਿਆ। ਪੁਲਿਸ ਨੇ ਆ ਕੇ ਤਿੰਨਾਂ ਨੂੰ ਗ੍ਰਿਫ਼ਤਾਰ ਕਰ ਲਿਆ।

ਇਨ੍ਹਾਂ 'ਤੇ ਡੀਫ਼ੈਂਸ ਆਫ਼ ਇੰਡੀਆ ਐਕਟ ਅਧੀਨ ਮੁਕੱਦਮਾ ਚਲਾਇਆ ਗਿਆ, ਜਿਸ ਦੀ ਸੁਣਵਾਈ ਲਾਹੌਰ ਸੈਂਟਰਲ ਜੇਲ੍ਹ 'ਚ ਹੋਈ। ਇਸ ਮੁਕੱਦਮੇ ਵਿੱਚ 82 ਮੁਲਜ਼ਮ ਸਨ, ਜਿਨ੍ਹਾਂ ਵਿੱਚੋਂ 17 ਨੂੰ ਭਗੌੜਾ ਕਰਾਰ ਦਿੱਤਾ ਗਿਆ। ਮੁਕੱਦਮਾ 26 ਅਪ੍ਰੈਲ, 1915 ਨੂੰ ਸ਼ੁਰੂ ਹੋਇਆ ਸੀ ਅਤੇ 13 ਸਤੰਬਰ, 1915 ਨੂੰ ਸਮਾਪਤ ਹੋਇਆ। 13 ਸਤੰਬਰ ਨੂੰ ਕਰਤਾਰ ਸਿੰਘ ਸਰਾਭਾ ਨੂੰ ਫਾਂਸੀ ਦੀ ਸਜਾ ਸੁਣਾਈ ਗਈ, ਸੁਣ ਕਰ ਸਰਾਭਾ ਬਹੁਤ ਖੁਸ਼ ਹੋਇਆ ਅਤੇ ਜੱਜਾਂ ਦਾ ਧੰਨਵਾਦ ਕੀਤਾ।

ਉਨ੍ਹਾਂ ਕਿਹਾ, "ਮੈਂ ਫਿਰ ਪੈਦਾ ਹੋ ਕੇ ਵੀ ਹਿੰਦੁਸਤਾਨ ਦੀ ਆਜ਼ਾਦੀ ਲਈ ਲੜਾਂਗਾ।" ਕਰਤਾਰ ਸਿੰਘ ਸਰਾਭਾ ਤੇ ਜਗਤ ਸਿੰਘ ਸੁਰਸਿੰਘੀਆ ਸਮੇਤ 24 ਦੇਸ਼ ਭਗਤਾਂ ਨੂੰ ਫ਼ਾਂਸੀ ਦੀ ਸਜ਼ਾ ਸੁਣਾਈ ਗਈ, ਪਰ 17 ਦੇਸ਼ ਭਗਤਾਂ ਦੀ ਸਜਾ ਘਟਾ ਕੇ ਉਮਰ ਕੈਦ ਕਰ ਦਿੱਤੀ ਗਈ। ਇਸ ਮਹਾਨ ਗ਼ਦਰੀ ਯੋਧੇ ਕਰਤਾਰ ਸਿੰਘ ਸਰਾਭਾ ਨੇ 16 ਨਵੰਬਰ, 1915 ਨੂੰ ਲਾਹੌਰ ਸੈਂਟਰਲ ਜੇਲ੍ਹ ਵਿੱਚ ਹੱਸਦਿਆਂ ਹੱਸਦਿਆਂ ਫਾਂਸੀ ਦਾ ਰੱਸਾ ਚੁੰਮ ਲਿਆ। ਇਸ ਸਭ ਤੋਂ ਛੋਟੀ ਉਮਰ ਦੇ ਕ੍ਰਾਂਤੀਕਾਰੀ ਨੇ ਉਹ ਕਰ ਦਿਖਾਇਆ, ਜਿਸ 'ਤੇ ਵਤਨ ਵਾਸੀਆਂ ਨੂੰ ਸਦਾ ਮਾਣ ਰਹੇਗਾ।

**ਪਿੰਡ: ਬਹਿਮਣ ਦੀਵਾਨਾ, ਤਹਿਸੀਲ ਤੇ ਜ਼ਿਲ੍ਹਾ: ਬਠਿੰਡਾ, ਮੋਬਾਇਲ: 98762-62642**

## ਆਪਣੇ ਵਿਚਾਰ/ਸਵਾਲ ਜ਼ਰੂਰ ਭੇਜੋ ਜੀ

*ਸਮੂਹ ਪਾਠਕਾਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਪੱਤ੍ਰਿਕਾ ਸਬੰਧੀ ਆਪਣੇ ਵਿਚਾਰ/ਸਵਾਲ ਭੇਜਦੇ ਰਹੋ। ਊਣਤਾਈਆਂ ਵੀ ਲਿਖਦੇ ਰਹੋ ਤਾਂ ਕਿ ਸੁਧਾਰ ਕਰਦੇ ਰਹੀਏ ਅਤੇ ਪੱਤ੍ਰਿਕਾ ਦਾ ਪੱਧਰ ਉੱਚਾ ਕਰਨ ਲਈ ਯਤਨ ਕਰਦੇ ਰਹੀਏ। 'ਪੁੱਛੋ ਤਾਂ ਸਹੀ-ਜਵਾਬ ਹਾਜ਼ਰ ਹੈ'; ਕਾਲਮ ਲਈ ਕੋਈ ਵੀ ਸਵਾਲ ਭੇਜ ਸਕਦੇ ਹੋ। ਸਹੀ ਜਵਾਬ ਦੇ ਕੇ ਸੰਤੁਸ਼ਟ ਕਰਨ ਦੀ ਪੂਰੀ-ਪੂਰੀ ਕੋਸ਼ਿਸ਼ ਕੀਤੀ ਜਾਵੇਗੀ। 'ਰਿਸ਼ਤੇ' ਕਾਲਮ ਲਈ ਮੈਟਰੀਮੋਨੀਅਲ ਵੀ ਭੇਜ ਸਕਦੇ ਹੋ।*

-ਮੁੱਖ ਸੰਪਾਦਕ

# ਸਿੱਖ ਬਚਾਓ! ਦੇਸ਼ ਬਚਾਓ!!

■ਗੁਰਮੇਲ ਸਿੰਘ ਖਾਲਸਾ

ਜਦੋਂ ਭਾਰਤ ਵਰਸ਼ ਨੂੰ ਆਜ਼ਾਦ ਹੋਇਆਂ 25 ਸਾਲ ਹੋਏ ਤਾਂ ਅਸੀਂ ਭਾਰਤੀਆਂ ਨੇ ਸਿਲਵਰ ਜੁਬਲੀ ਮਨਾ ਕੇ ਖੁਸ਼ੀ ਪ੍ਰਗਟ ਕੀਤੀ ਸੀ। ਇਸੇ ਭਾਰਤ ਵਿਚ 1984 ਨੂੰ ਸਿੱਖਾਂ ਦੇ ਸਰਵਉੱਚ ਅਸਥਾਨ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਭਾਰਤੀ ਫ਼ੌਜ ਨੇ ਹਮਲਾ ਕੀਤਾ ਸੀ। ਸ੍ਰੀ ਅਕਾਲ ਤਖ਼ਤ ਢਹਿ ਢੇਰੀ ਕਰ ਦਿੱਤਾ ਗਿਆ। ਜਿੱਥੇ 24 ਘੰਟੇ ਸੇਵਾਦਾਰ ਪਿਆਸਿਆਂ ਨੂੰ ਪਾਣੀ ਪਿਲਾਉਂਦੇ ਰਹਿੰਦੇ ਸਨ, ਉੱਥੇ ਭਾਰਤੀ ਸੈਨਾ ਨੇ ਬੱਚਿਆਂ, ਬੁੱਢਿਆਂ ਅਤੇ ਬਿਮਾਰਾਂ ਨੂੰ ਪਿਆਸੇ ਮਾਰਿਆ। ਪਰਿਕਰਮਾ 'ਚ ਤੜਫ਼ ਰਹੇ ਛੋਟੇ-ਛੋਟੇ ਬੱਚਿਆਂ ਦੀਆਂ ਲੱਤਾਂ ਫੜ ਕੇ ਲਾਸ਼ਾਂ ਦੇ ਢੇਰ 'ਤੇ ਇਸ ਤਰ੍ਹਾਂ ਸੁੱਟਿਆ ਗਿਆ, ਜਿਵੇਂ ਕੋਈ ਮਰੀ ਹੋਈ ਚੂਹੀ ਨੂੰ ਪੂਛੋਂ ਫੜ ਕੇ ਵਗਾਹ ਮਾਰਦਾ ਹੈ। ਇਨ੍ਹਾਂ ਸਭ ਕੁਕਰਮਾਂ ਨੂੰ ਦੇਖ ਅਤੇ ਦੁਖੀ ਹੋ ਕੇ ਸਿੱਖ ਨੌਜਵਾਨਾਂ ਨੇ ਭਾਰਤੀ ਪ੍ਰਧਾਨ ਮੰਤਰੀ ਨੂੰ ਮਾਰ ਦਿੱਤਾ।

ਸਿੱਖਾਂ ਦੀ ਨਸਲਕੁਸ਼ੀ ਕਰਨ ਲਈ ਬਹੁਤ ਹੀ ਗੁਪਤ ਢੰਗ ਨਾਲ ਇਹ ਸਾਜ਼ਿਸ਼ ਘੜੀ ਸੀ। ਜਗਦੀਸ਼ ਟਾਈਟਲਰ, ਸੱਜਣ ਕੁਮਾਰ, ਐੱਚ.ਕੇ.ਐੱਲ. ਭਗਤ, ਅਰੁਨ ਨਹਿਰੂ, ਪੀ.ਜੀ. ਗਵਈ ਅਤੇ ਸੁਭਾਸ਼ ਟੰਡਨ ਨੇ ਸਿੱਖਾਂ ਦਾ ਕਤਲੇਆਮ ਕੀਤਾ ਅਤੇ ਕਰਵਾਇਆ ਸੀ। ਇਸ ਭਿਆਨਕ ਕਾਂਡ ਨੂੰ ਢਕਣ ਲਈ ਕਈ ਕਮਿਸ਼ਨ ਬਿਠਾਏ। ਸੰਸਾਰ ਨੂੰ ਇਹ ਦੱਸਿਆ ਗਿਆ ਕਿ ਇਹ ਕਮਿਸ਼ਨ ਆਦਿ ਸਿੱਖਾਂ ਨੂੰ ਇਨਸਾਫ਼ ਦੇਣ ਲਈ ਬਿਠਾਏ ਗਏ ਹਨ, ਪਰ ਇਹ ਝੂਠ ਸੀ ਅਤੇ ਹੈ। ਸਾਰੀ ਦੁਨੀਆ ਦੇ ਸਾਹਮਣੇ ਸਿੱਖਾਂ ਨੂੰ ਤੜਫ਼ਾ-ਤੜਫ਼ਾ ਕੇ ਮਾਰਿਆ ਗਿਆ ਸੀ, ਪਰ ਕਿਸੇ ਨੂੰ ਕੋਈ ਸਜ਼ਾ ਨਹੀਂ ਦਿੱਤੀ। ਪ੍ਰਧਾਨ ਮੰਤਰੀ ਨੂੰ ਮਾਰਨ ਵਾਲੇ ਇਕ ਸਿੰਘ ਨੂੰ ਤਾਂ ਥਾਂ 'ਤੇ ਹੀ ਸ਼ਹੀਦ ਕਰ ਦਿੱਤਾ ਸੀ। ਦੂਜੇ ਸਿੰਘ ਸ. ਸਤਵੰਤ ਸਿੰਘ ਨੂੰ ਫ਼ਾਂਸੀ ਦੇ ਦਿੱਤੀ ਗਈ ਸੀ। ਇਸੇ ਹੀ ਕੇਸ ਵਿਚ ਸਰਦਾਰ ਕੇਹਰ ਸਿੰਘ, ਜਿਸ ਦੇ ਖ਼ਿਲਾਫ਼ ਕੋਈ ਵੀ ਸਬੂਤ ਨਹੀਂ ਸੀ, ਉਸ ਨੂੰ ਐਵੇਂ ਹੀ ਫ਼ਾਂਸੀ 'ਤੇ ਟੰਗ ਦਿੱਤਾ ਗਿਆ। ਇਸ ਸਬੰਧ ਵਿਚ ਇੱਕ ਭਾਰਤੀ ਚਿੰਤਕ ਭਗਵਾਨ ਰਜਨੀਸ਼ ਨੇ ਕਿਹਾ ਸੀ, "ਭਾਰਤੀ ਨਿਆਂ ਦਾ ਕਤਲ ਹੋ ਗਿਆ ਹੈ।" ਨਵੰਬਰ, 1984 ਵਿਚ ਸਿੱਖਾਂ ਦੀ ਕੀਤੀ ਨਸਲਕੁਸ਼ੀ ਦਾ ਇਨਾਮ ਭਾਰਤ ਵਾਸੀਆਂ ਨੇ ਸਾਜ਼ਿਸ਼ ਘਾੜਿਆਂ ਦੀ ਝੋਲੀ 'ਚ 401 ਸਾਂਸਦ ਪਾ ਕੇ ਦਿੱਤਾ ਸੀ। ਹੁਣ ਤੱਕ ਦੀ ਇਹ ਇੱਕ ਰਿਕਾਰਡ ਤੋੜ ਜਿੱਤ ਹੈ। ਇਨ੍ਹਾਂ ਨੇ ਉਹ ਵੋਟ ਪਰਚੀ 'ਤੇ ਮੋਹਰ ਨਹੀਂ ਲਾਈ, ਬਲਕਿ ਸਿੱਖਾਂ ਦੀ ਨਸਲਕੁਸ਼ੀ 'ਤੇ ਮੋਹਰ ਲਾਈ ਸੀ। ਬੇਸ਼ਰਮੀ ਦੀ ਹੱਦ ਦੇਖੋ ਕਿ ਇਹ ਹੁਣ ਤੱਕ ਵੀ ਇਸ ਨਸਲਕੁਸ਼ੀ ਨੂੰ ਦੰਗੇ ਹੀ ਕਹੀ ਜਾਂਦੇ ਹਨ।

ਅਚਾਨਕ 26 ਸਾਲ ਪੂਰੇ ਹੋਣ ਤੋਂ ਬਾਅਦ ਪੰਜਾਬ ਦੇ ਇਕ ਨੌਜਵਾਨ ਇੰਜੀਨੀਅਰ ਸ. ਮਨਵਿੰਦਰ ਸਿੰਘ ਗਿਆਸਪੁਰਾ ਨੇ ਸਿੱਖਾਂ ਦੀ ਨਸਲਕੁਸ਼ੀ ਦਾ ਸਬੂਤ ਦੁਨੀਆ ਦੇ ਸਾਹਮਣੇ ਲਿਆਂਦਾ। ਜਦੋਂ 26 ਸਾਲ ਬੀਤ ਜਾਣ ਤੋਂ ਬਾਅਦ ਵੀ ਇਨ੍ਹਾਂ ਦੀ ਸਿੱਖਾਂ ਪ੍ਰਤੀ ਨੀਤੀ ਵਿਚ ਕੋਈ ਫ਼ਰਕ ਨਹੀਂ ਆਇਆ ਅਤੇ ਨਾ ਹੀ ਸਿੱਖਾਂ ਨੂੰ ਕੋਈ ਇਨਸਾਫ਼ ਮਿਲਿਆ ਤਾਂ ਅਕਾਲਪੁਰਖ ਨੇ ਸਿੱਖਾਂ ਨੂੰ 'ਕੋਲ ਜੁਬਲੀ' ਮਨਾਉਣ ਦਾ ਮੌਕਾ ਦਿੱਤਾ। ਇਹ ਕੋਲ ਜੁਬਲੀ ਇਸ ਤਰ੍ਹਾਂ ਮਨਾਈ ਗਈ-

2 ਨਵੰਬਰ, 1984 ਨੂੰ ਹਰਿਆਣਾ ਦੇ ਇੱਕ ਪਿੰਡ ਹੋਂਦ (ਨਜ਼ਦੀਕ ਚਿੱਲੜ), ਜੋ ਕਿ ਸਿੱਖਾਂ ਦਾ ਪਿੰਡ ਸੀ। ਇਸ ਪਿੰਡ ਦੇ ਸਾਰੇ ਸਿੱਖਾਂ ਨੂੰ ਮਾਰ ਦਿੱਤਾ ਗਿਆ। ਜਿਉਂਦੇ ਜਲਾ ਦਿੱਤਾ ਗਿਆ। ਸਿੱਖਾਂ ਦੀਆਂ ਧੀਆਂ-ਭੈਣਾਂ ਦੇ ਬਲਾਤਕਾਰ ਕੀਤੇ ਗਏ। ਘਰਾਂ ਨੂੰ ਜਲਾਇਆ ਗਿਆ। ਜਾਇਦਾਦ ਲੁੱਟੀ ਗਈ। ਗੁਰਦਵਾਰਾ ਜਲਾਇਆ ਗਿਆ। ਗੁਰੂ ਗ੍ਰੰਥ ਸਾਹਿਬ ਜੀ ਨੂੰ ਅਗਨ

*ਪਹਿਲਾਂ ਹੀ 25.3.1981 ਨੂੰ ਸਿੱਖ ਇੱਕ ਵੱਖਰੀ ਕੌਮ ਦਾ ਮਤਾ ਪਾਸ ਕੀਤਾ ਹੋਇਆ ਹੈ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨਿਰੋਲ ਸਿੱਖਾਂ ਦੀ ਇੱਕ ਪਾਰਲੀਮੈਂਟ ਹੈ। ਭਾਰਤੀ ਸੰਸਦ ਦੀ ਤਰ੍ਹਾਂ ਇਸ ਦੀ ਚੋਣ ਵੀ ਵੋਟਾਂ ਦੁਆਰਾ ਨਿਰੋਲ ਸਿੱਖਾਂ ਦੁਆਰਾ ਕੀਤੀ ਜਾਂਦੀ ਹੈ। ਇਸ ਦੇ 170 ਮੈਂਬਰ ਹੁੰਦੇ ਹਨ, ਬਕਾਇਦਾ ਗੁਰਦਵਾਰਾ ਐਕਟ ਬਣਿਆ ਹੋਇਆ ਹੈ। ਭਾਰਤੀ ਸੰਵਿਧਾਨ ਵਿਚ ਇਸ ਗੁਰਦਵਾਰਾ ਐਕਟ ਅਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਮਾਨਤਾ ਮਿਲੀ ਹੋਈ ਹੈ। 23.8.1983 ਨੂੰ ਮਾਂਡਲਾ ਕੇਸ ਦਾ ਫ਼ੈਸਲਾ ਸੁਣਾਉਂਦੇ ਹੋਏ ਇੰਗਲੈਂਡ ਦੇ 'ਹਾਊਸ ਆਫ਼ ਲਾਰਡ' ਨੇ ਕਿਹਾ, "ਸਿੱਖ ਇੱਕ ਵੱਖਰੀ ਕੌਮ ਹੈ।" ਇੰਨੇ ਸਪਸ਼ਟ ਸਬੂਤਾਂ ਦੇ ਹੁੰਦੇ ਹੋਏ ਵੀ ਸਿੱਖਾਂ ਨੂੰ ਧੱਕੇ ਨਾਲ ਹਿੰਦੂਆਂ ਨਾਲ ਬੰਨ੍ਹਿਆ ਹੋਇਆ ਹੈ। ਸਾਰੀ ਸਮੱਸਿਆ ਦੀ ਜੜ੍ਹ ਭਾਰਤੀ ਸੰਵਿਧਾਨ ਦੀ ਧਾਰਾ 25 ਹੈ, ਜਿਸ ਦੇ ਇੱਕ ਭਾਗ 'ਚ ਲਿਖਿਆ ਹੈ, "ਸਿੱਖ ਹਿੰਦੂ ਧਰਮ ਦੀ ਇੱਕ ਸ਼ਾਖ਼ਾ ਹੈ।"*

ਭੇਟ ਕੀਤਾ ਗਿਆ। ਉਦੋਂ ਤੋਂ ਲੈ ਕੇ ਜਨਵਰੀ, 2011 ਤੱਕ ਇਸ ਪਿੰਡ ਵਿਚ ਕਿਸੇ ਬੰਦੇ ਦੇ ਪੈਰ ਨਹੀਂ ਪਏ। ਉਵੇਂ ਦੀਆਂ ਉਵੇਂ ਲੁੱਟੀਆਂ ਪੁੱਟੀਆਂ ਪੰਜ-ਛੇ ਟੁੱਟੀਆਂ ਹਵੇਲੀਆਂ ਖੜ੍ਹੀਆਂ ਹਨ। ਜਨਵਰੀ, 2011 ਨੂੰ ਇਸ ਪਿੰਡ ਦੀ ਖੋਜ ਕੀਤੀ ਗਈ ਅਤੇ ਇੱਥੇ 4.3.2011 ਤੋਂ 6.3.2011 ਤੱਕ ਸਿੱਖਾਂ ਨੇ ਕੋਲ ਜੁਬਲੀ ਮਨਾਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਸੇ ਟੁੱਟੇ ਲੁੱਟੇ ਗੁਰਦਵਾਰੇ ਵਿਚ ਅਖੰਡ ਪਾਠ ਕੀਤਾ ਗਿਆ। ਤਿੰਨ ਦਿਨ ਆਲੇ ਦੁਆਲੇ ਦੇ ਗ਼ਰੀਬਾਂ ਨੂੰ ਲੰਗਰ ਛਕਾਇਆ ਗਿਆ। 6.3.2011 ਨੂੰ ਤਕਰੀਬਨ ਪੰਜ ਹਜ਼ਾਰ ਸਿੱਘਾਂ ਸਿੰਘਣੀਆਂ ਨੇ ਅੰਤਮ ਅਰਦਾਸ 'ਚ ਹਾਜ਼ਰੀ ਭਰੀ। ਇਸ ਮੌਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਵੀ ਹਾਜ਼ਰ ਸਨ। ਸਾਰੀਆਂ ਸਿੱਖ ਜਥੇਬੰਦੀਆਂ ਦੇ ਆਗੂਆਂ ਨੇ ਇੱਥੇ ਹਾਜ਼ਰੀ ਲਗਵਾਈ। ਸਿੱਖ ਪੰਥ ਦੇ ਉੱਚਕੋਟੀ ਦੇ ਵਕੀਲ ਸ. ਨਵਕਿਰਨ ਸਿੰਘ ਅਤੇ ਸ. ਫੂਲਕਾ ਸਾਹਿਬ ਵੀ ਹਾਜ਼ਰ ਸਨ। ਪ੍ਰਸਿੱਧ ਪੱਤਰਕਾਰ ਸ. ਜਰਨੈਲ ਸਿੰਘ (ਜੁੱਤੀ ਮਾਰ ਜਗਾਉਣ ਵਾਲਾ) ਵੀ ਹਾਜ਼ਰ ਸਨ। ਲਾਈਵ ਟੀ.ਵੀ. ਚੱਲ ਰਿਹਾ ਸੀ। ਹਰਿਆਣੇ ਦੀ ਪੁਲਿਸ ਫੋਰਸ ਕਾਫ਼ੀ ਸੀ। ਇੰਜੀਨੀਅਰ ਮਨਵਿੰਦਰ ਸਿੰਘ ਅਤੇ ਦਵਿੰਦਰ ਸਿੰਘ ਸੋਢੀ (ਫੈਡਰੇਸ਼ਨ ਦੇ ਸਕੱਤਰ) ਸਟੇਜ ਦੀ ਸੰਭਾਲ ਕਰ ਰਹੇ ਸਨ। ਇਨ੍ਹਾਂ ਦੋਵਾਂ ਨੇ ਭਰੀ ਸੰਗਤ 'ਚ ਪਿੰਡ ਹੋਦ ਚਿੱਲੜ ਦੇ ਵਾਰਸਾਂ ਦਾ ਇੱਕ ਹਲਫ਼ੀਆ ਬਿਆਨ ਪੜ੍ਹਿਆ ਸੀ। ਇਹ ਹਲਫ਼ੀਆ ਬਿਆਨ ਇਸ ਪ੍ਰਕਾਰ ਸੀ-

ਪਿੰਡ ਹੋਦ (ਚਿੱਲੜ), ਜ਼ਿਲ੍ਹਾ ਰੇਵਾੜੀ, ਹਰਿਆਣਾ ਦੇ ਬਚ ਗਏ ਸਿੱਘਾਂ ਦਾ ਹਲਫ਼ੀਆ ਬਿਆਨ। ਅੱਜ ਮਿਤੀ 6.3.2011 ਨੂੰ ਹੋਂਦ ਵਿਖੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਜੁੜ ਬੈਠੀ ਸੰਗਤ ਜੀ।

ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫ਼ਤਹਿ॥

ਅਸੀਂ ਅੱਜ 6.3.2011 ਨੂੰ ਇਸ ਉੱਜੜੇ ਅਤੇ ਖੰਡਰ ਹੋਏ ਪਿੰਡ ਹੋਦ (ਚਿੱਲੜ), ਜ਼ਿਲ੍ਹਾ ਰੇਵਾੜੀ, ਹਰਿਆਣਾ ਦੇ ਨਵੰਬਰ, 1984 ਦੇ ਵਾਸੀ ਇਸ ਪਿੰਡ ਦੇ ਕਤਲ ਹੋਏ ਸਿੱਘਾਂ ਦੇ ਵਾਰਸ, ਜੋ ਇੱਥੇ ਆਏ ਹਾਂ। ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਜੁੜੀ ਬੈਠੀ ਸਾਧ ਸੰਗਤ ਦੇ ਸਾਹਮਣੇ ਹਲਫ਼ੀਆ ਬਿਆਨ ਦੇ ਰਹੇ ਹਾਂ। ਸਾਡੇ ਨਾਲ ਅਤੇ ਸਾਡੀ ਸਾਰੀ ਸਿੱਖ ਕੌਮ ਨਾਲ ਨਵੰਬਰ, 1984 ਵਿਚ ਜੋ ਕੁਝ ਹੋਇਆ, ਇਹ ਸਭ ਤੁਸੀਂ ਜਾਣਦੇ ਹੀ ਹੋ, ਹੁਣ ਸਾਡੀ ਬੇਨਤੀ ਹੈ-

1. ਇਹ ਹੋਦ ਪਿੰਡ ਸਾਡਾ ਸੀ। ਅਸੀਂ ਕਤਲ ਹੋਏ ਸਿੱਘਾਂ ਦੇ ਵਾਰਸ ਹਾਂ। ਇਹ ਪਿੰਡ ਜਿਵੇਂ ਹੈ, ਅਸੀਂ ਸਿੱਖ ਕੌਮ ਨੂੰ ਸੰਭਾਲ ਰਹੇ ਹਾਂ। ਇਹ ਪਿੰਡ ਜਿਵੇਂ ਹੈ, ਉਵੇਂ ਹੀ ਰੱਖਿਆ ਜਾਵੇ। ਜਲ੍ਹਿਆਂ ਵਾਲੇ ਬਾਗ ਦੀ ਤਰ੍ਹਾਂ ਇੱਥੇ ਸ਼ਹੀਦੀ ਸਮਾਰਕ ਬਣਾਇਆ ਜਾਵੇ ਅਤੇ ਸ਼ਹੀਦ ਹੋਏ ਸਿੰਘ ਸਿੰਘਣੀਆਂ ਬੱਚਿਆਂ ਆਦਿ ਦੀ ਯਾਦ ਵਾਸਤੇ ਉਨ੍ਹਾਂ ਦੇ ਨਾਂ ਲਿਖੇ ਜਾਣ। ਇੱਥੇ ਸਿੱਖਾਂ ਦੀ ਨਸਲਕੁਸ਼ੀ ਹੋਈ ਹੈ।

2. ਅਸੀਂ ਭਾਰਤ ਵਰਸ਼ ਵਿਚ ਇੱਜ਼ਤ ਨਾਲ ਰਹਿਣਾ ਚਾਹੁੰਦੇ ਹਾਂ। ਇਹ ਤਾਂ ਹੀ ਹੋ ਸਕਦਾ ਹੈ, ਜੇ ਭਾਰਤ ਵਿਚ ਸਿੱਖ ਕੌਮ ਨੂੰ ਸੰਵਿਧਾਨਕ ਮਾਨਤਾ ਮਿਲੇ। ਸੰਵਿਧਾਨ 'ਚ ਸਪਸ਼ਟ ਹੋਵੇ- ਸਿੱਖ ਇੱਕ ਵੱਖਰੀ ਕੌਮ ਹੈ।

3. ਇਸ ਪਿੰਡ ਦੀ ਖੋਜ ਇੰਜੀਨੀਅਰ ਮਨਵਿੰਦਰ ਸਿੰਘ ਗਿਆਸਪੁਰਾ ਨੇ ਕੀਤੀ ਹੈ। ਸਿੱਖ ਕਤਲੇਆਮ ਦਾ ਸੱਚ 26 ਸਾਲਾਂ ਬਾਅਦ ਸੰਸਾਰ ਦੇ ਸਾਹਮਣੇ ਆਇਆ ਹੈ। ਅਸੀਂ ਇੰਜੀਨੀਅਰ ਮਨਵਿੰਦਰ ਸਿੰਘ ਗਿਆਸਪੁਰਾ ਅਤੇ ਸਾਰੀ ਸੰਗਤ ਦੇ ਧੰਨਵਾਦੀ ਹਾਂ।

ਵਾਹਿਗੁਰੂ ਜੀ ਕਾ ਖਾਲਸਾ। ਵਾਹਿਗੁਰੂ ਜੀ ਕੀ ਫ਼ਤਹਿ॥

ਹਰਭਜਨ ਸਿੰਘ-9814623633, ਪ੍ਰੇਮ ਸਿੰਘ-9356228060, ਉੱਤਮ ਸਿੰਘ-9464254677, ਦਲੀਪ ਸਿੰਘ-9915466370, ਪ੍ਰਤਾਪ ਸਿੰਘ, ਸਾਵਣ ਸਿੰਘ, ਸੁਰਿੰਦਰ ਸਿੰਘ।

ਇਸ ਹਲਫ਼ਨਾਮੇ ਦੀ ਪ੍ਰਵਾਨਗੀ ਸੰਗਤਾਂ ਨੇ ਹੱਥ ਖੜ੍ਹੇ ਕਰਕੇ ਅਤੇ ਜੈਕਾਰਿਆਂ ਨਾਲ ਦਿੱਤੀ ਸੀ। ਦੋਵਾਂ ਵਕੀਲਾਂ ਸ. ਨਵਕਿਰਨ ਸਿੰਘ ਅਤੇ ਫੂਲਕਾ ਸਾਹਿਬ ਨੇ ਹੋਦ ਚਿੱਲੜ ਦੇ ਮੌਜੂਦਾ ਸਰਪੰਚ, ਜੋ ਕਿ ਸ੍ਰੀਮਤੀ ਕੌਸ਼ਕ ਹੈ, ਦੀ ਤਰਫ਼ੋਂ ਉਨ੍ਹਾਂ ਦੇ ਪਤੀ ਮਿਸਟਰ ਕੌਸ਼ਕ ਤੋਂ ਇੱਥੇ ਸ਼ਹੀਦੀ ਸਮਾਰਕ ਬਣਾਉਣ ਲਈ ਪੁੱਛਿਆ ਗਿਆ। ਮਿਸਟਰ ਕੌਸ਼ਕ ਨੇ ਕਿਹਾ ਕਿ ਅਸੀਂ ਇੱਥੇ ਹੋਦ ਵਿਖੇ ਸ਼ਹੀਦੀ ਸਮਾਰਕ ਬਣਾਉਣ ਲਈ ਹਰ ਸੰਭਵ ਸਹਾਇਤਾ ਦੇਵਾਂਗੇ।

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਪਹਿਲਾਂ ਹੀ 25.3.1981 ਨੂੰ ਸਿੱਖ ਇੱਕ ਵੱਖਰੀ ਕੌਮ ਦਾ ਮਤਾ ਪਾਸ ਕੀਤਾ ਹੋਇਆ ਹੈ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨਿਰੋਲ ਸਿੱਖਾਂ ਦੀ ਇੱਕ ਪਾਰਲੀਮੈਂਟ ਹੈ। ਭਾਰਤੀ ਸੰਸਦ ਦੀ ਤਰ੍ਹਾਂ ਇਸ ਦੀ ਚੋਣ ਵੀ ਵੋਟਾਂ ਦੁਆਰਾ ਨਿਰੋਲ ਸਿੱਖਾਂ ਦੁਆਰਾ ਕੀਤੀ ਜਾਂਦੀ ਹੈ। ਇਸ ਦੇ 170 ਮੈਂਬਰ ਹੁੰਦੇ ਹਨ, ਬਕਾਇਦਾ ਗੁਰਦਵਾਰਾ ਐਕਟ ਬਣਿਆ ਹੋਇਆ ਹੈ। ਭਾਰਤੀ ਸੰਵਿਧਾਨ ਵਿਚ ਇਸ ਗੁਰਦਵਾਰਾ ਐਕਟ ਅਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਮਾਨਤਾ ਮਿਲੀ ਹੋਈ ਹੈ। 23.8.1983 ਨੂੰ ਮਾਂਡਲਾ ਕੇਸ ਦਾ ਫ਼ੈਸਲਾ ਸੁਣਾਉਂਦੇ ਹੋਏ ਇੰਗਲੈਂਡ ਦੇ 'ਹਾਊਸ ਆਫ਼ ਲਾਰਡ' ਨੇ ਕਿਹਾ, "ਸਿੱਖ ਇੱਕ ਵੱਖਰੀ ਕੌਮ ਹੈ।" ਇੰਨੇ ਸਪਸ਼ਟ ਸਬੂਤਾਂ

ਦੇ ਹੁੰਦੇ ਹੋਏ ਵੀ ਸਿੱਖਾਂ ਨੂੰ ਧੱਕੇ ਨਾਲ ਹਿੰਦੂਆਂ ਨਾਲ ਬੰਨ੍ਹਿਆ ਹੋਇਆ ਹੈ। ਸਾਰੀ ਸਮੱਸਿਆ ਦੀ ਜੜ੍ਹ ਭਾਰਤੀ ਸੰਵਿਧਾਨ ਦੀ ਧਾਰਾ 25 ਹੈ, ਜਿਸ ਦੇ ਇੱਕ ਭਾਗ 'ਚ ਲਿਖਿਆ ਹੈ, "ਸਿੱਖ ਹਿੰਦੂ ਧਰਮ ਦੀ ਇੱਕ ਸ਼ਾਖਾ ਹੈ।" ਬੇਸ਼ੱਕ ਇਸੇ ਹੀ ਧਾਰਾ ਵਿਚ ਸਿੱਖਾਂ ਦੀ ਹੋਂਦ ਨੂੰ ਵੀ ਸਵੀਕਾਰਿਆ ਹੈ।

ਇਸੇ ਵਿਚ ਲਿਖਿਆ ਹੈ, "ਸਿੱਖਾਂ ਨੂੰ ਕਿਰਪਾਨ ਪਹਿਨਣ ਦਾ ਅਧਿਕਾਰ ਹੈ।" ਪਾਰਲੀਮੈਂਟ ਵਿਚ ਭਾਰਤੀ ਬਹੁਮਤ ਨਾਲ ਜਿੱਤ ਕੇ ਵੀ ਪਾਰਟੀ ਪ੍ਰਧਾਨ ਸ. ਸਿਮਰਨਜਤ ਸਿੰਘ ਮਾਨ ਨੂੰ ਕਿਰਪਾਨ ਲੈ ਕੇ ਸੰਸਦ 'ਚ ਵੜਨ ਨਹੀਂ ਦਿੱਤਾ ਗਿਆ ਸੀ। ਸਾਨੂੰ ਸਿੱਖਾਂ ਨੂੰ ਮੌਲਿਕ ਅਧਿਕਾਰ 4 'ਧਾਰਮਿਕ ਸੁਤੰਤਰਤਾ ਦੇ ਅਧਿਕਾਰ' ਦੀ ਵਰਤੋਂ ਨਹੀਂ ਕਰਨ ਦਿੱਤੀ ਗਈ। ਕਿਹਾ ਜਾਂਦਾ ਹੈ ਕਿ ਹਿੰਦੂ ਦੂਰ ਦੀ ਸੋਚਣ ਵਾਲਾ ਬਹੁਤ ਸਿਆਣਾ ਹੁੰਦਾ ਹੈ, ਪਰ ਇਸ ਦੀ ਸਿਆਣਪ ਨੇ ਸੰਸਾਰ ਦੀ ਇੱਕ ਬਹਾਦਰ, ਵਫ਼ਾਦਾਰ ਅਤੇ ਇਮਾਨਦਾਰ ਸਿੱਖ ਕੌਮ ਨੂੰ ਆਪਣਾ ਦੁਸ਼ਮਣ ਬਣਾ ਲਿਆ ਹੈ, ਜੋ ਕਿ ਇਸ ਦੀਆਂ ਅਗਲੀਆਂ ਪੀੜ੍ਹੀਆਂ ਲਈ ਦੁਖਦਾਈ ਹੋਵੇਗਾ।

***ਹਾਲੇ ਵੀ ਮੌਕਾ ਹੈ ਸੰਭਲਣ ਦਾ! ਸੰਭਲੋ! ਸਿੱਖ ਕਿਸੇ ਦਾ ਅਹਿਸਾਨ ਨਹੀਂ ਭੁੱਲਦਾ। ਜਿਵੇਂ ਸਿੱਖ ਮਾਲੇਰਕੋਟਲੇ ਵਾਲੇ ਮੁਸਲਮਾਨ ਨਵਾਬ ਦਾ ਅਹਿਸਾਨ ਨਹੀਂ ਭੁੱਲੇ, ਅੱਗੋਂ ਤੋਂ ਵੀ ਨਹੀਂ ਭੁੱਲਣਗੇ। ਭਾਰਤੀ ਸੰਸਦ ਵਿਚ ਸ੍ਰੀਮਤੀ ਸੁਸ਼ਮਾ ਸਵਰਾਜ ਨੇ ਕਿਹਾ ਕਿ ਹੋਦ ਚਿੱਲੜ ਸਿੱਖ ਨਸਲਕੁਸ਼ੀ ਦਾ ਸੱਚ ਸਾਹਮਣੇ ਆਉਣ ਨਾਲ 1984 ਵਿਚ ਭਾਰਤ ਦੇ ਮੱਥੇ 'ਤੇ ਲੱਗਿਆ ਕਾਲਾ ਦਾਗ਼ ਹੋਰ ਸਪਸ਼ਟ ਉੱਭਰ ਕੇ ਸਾਹਮਣੇ ਆਇਆ ਹੈ। ਬਹੁਤ ਸਾਰੇ ਲੋਕ ਇਹ ਪ੍ਰਾਪੇਗੰਡਾ ਵੀ ਕਰ ਰਹੇ ਹਨ ਕਿ ਇਹ ਹੋਦ ਚਿੱਲੜ ਕਾਂਡ 26 ਸਾਲਾਂ ਬਾਅਦ ਅਚਾਨਕ ਕੱਢਿਆ ਇੱਕ ਰਾਜਨੀਤਕ ਸੱਪ ਹੈ। ਜ਼ਰਾ ਸੋਚੋ! 1984 ਤੋਂ 1994 ਤੱਕ ਤਾਂ ਕਿਸੇ ਨੂੰ ਵੀ ਇਸ ਭਿਆਨਕ ਜ਼ੁਲਮ ਖ਼ਿਲਾਫ਼ ਸਾਹ ਕੱਢਣ ਤੱਕ ਦੀ ਇਜਾਜ਼ਤ ਨਹੀਂ ਸੀ***

ਇਨ੍ਹਾਂ ਦੇ ਇਹੋ ਜਿਹੇ ਹੋਰ ਕਈ ਕੁਕਰਮਾਂ ਕਰਕੇ ਅੱਜ ਭਾਰਤ ਦੇ ਇੱਕ ਸਾਫ਼ ਤੇ ਇਮਾਨਦਾਰ ਪ੍ਰਧਾਨ ਮੰਤਰੀ ਦੀ ਬੋਲਤੀ ਬੰਦ ਹੋਈ ਪਈ ਹੈ, ਉਸ ਨੂੰ ਸੰਸਦ ਵਿਚ ਕਹਿਣਾ ਪਿਆ, 'ਜਿਨਕੇ ਘਰ ਸੀਸ਼ੇ ਕੇ ਹੋਂ, ਵੋ ਦੂਸਰੇ ਕੇ ਘਰੋਂ ਪਰ ਪੱਥਰ ਨਹੀਂ ਮਾਰਤੇ', ਜਿਵੇਂ 1984 ਵਿਚ ਅੱਜ ਕੱਲ੍ਹ ਦੀ ਤਕਨਾਲੋਜੀ ਬਾਰੇ ਸੋਚ ਵੀ ਨਹੀਂ ਸੀ ਸਕਦੇ (ਇੰਟਰਨੈੱਟ ਤੇ ਫੇਸਬੁੱਕ ਆਦਿ)। ਇਸੇ ਤਰ੍ਹਾਂ ਅੱਜ ਤੋਂ ਦਸ-ਪੰਦਰਾਂ ਸਾਲਾਂ ਬਾਅਦ ਜੋ ਤਕਨਾਲੋਜੀ ਸਾਡੇ ਸਾਹਮਣੇ ਆਵੇਗੀ, ਉਸ ਬਾਰੇ ਅੱਜ ਅਸੀਂ ਸੋਚ ਵੀ ਨਹੀਂ ਸਕਦੇ। ਸੱਚ ਦਾ ਰਾਜ ਆਉਣ ਵਾਲਾ ਹੈ।

ਹਾਲੇ ਵੀ ਮੌਕਾ ਹੈ ਸੰਭਲਣ ਦਾ। ਸੰਭਲੋ। ਸਿੱਖ ਕਿਸੇ ਦਾ ਅਹਿਸਾਨ ਨਹੀਂ ਭੁੱਲਦਾ। ਜਿਵੇਂ ਸਿੱਖ ਮਾਲੇਰਕੋਟਲੇ ਵਾਲੇ ਮੁਸਲਮਾਨ ਨਵਾਬ ਦਾ ਅਹਿਸਾਨ ਨਹੀਂ ਭੁੱਲੇ, ਅੱਗੋਂ ਤੋਂ ਵੀ ਨਹੀਂ ਭੁੱਲਣਗੇ। ਭਾਰਤੀ ਸੰਸਦ ਵਿਚ ਸ੍ਰੀਮਤੀ ਸੁਸ਼ਮਾ ਸਵਰਾਜ ਨੇ ਕਿਹਾ ਕਿ ਹੋਦ ਚਿੱਲੜ ਸਿੱਖ ਨਸਲਕੁਸ਼ੀ ਦਾ ਸੱਚ ਸਾਹਮਣੇ ਆਉਣ ਨਾਲ 1984 ਵਿਚ ਭਾਰਤ ਦੇ ਮੱਥੇ 'ਤੇ ਲੱਗਿਆ ਕਾਲਾ ਦਾਗ਼ ਹੋਰ ਸਪਸ਼ਟ ਉੱਭਰ ਕੇ ਸਾਹਮਣੇ ਆਇਆ ਹੈ। ਬਹੁਤ ਸਾਰੇ ਲੋਕ ਇਹ ਪ੍ਰਾਪੇਗੰਡਾ ਵੀ ਕਰ ਰਹੇ ਹਨ ਕਿ ਇਹ ਹੋਦ ਚਿੱਲੜ ਕਾਂਡ 26 ਸਾਲਾਂ ਬਾਅਦ ਅਚਾਨਕ ਕੱਢਿਆ ਇੱਕ ਰਾਜਨੀਤਕ ਸੱਪ ਹੈ। ਜ਼ਰਾ ਸੋਚੋ! 1984 ਤੋਂ 1994 ਤੱਕ ਤਾਂ ਕਿਸੇ ਨੂੰ ਵੀ ਇਸ ਭਿਆਨਕ ਜ਼ੁਲਮ ਖ਼ਿਲਾਫ਼ ਸਾਹ ਕੱਢਣ ਤੱਕ ਦੀ ਇਜਾਜ਼ਤ ਨਹੀਂ ਸੀ। ਇਸ ਸਮੇਂ ਦੀ ਇੱਕ ਘਟਨਾ ਸਾਂਝੀ ਕਰਨੀ ਚਾਹਾਂਗਾ।

ਇੱਕ ਸਿੱਖ ਨੌਜਵਾਨ ਨੂੰ ਪੁਲਿਸ ਵਾਲੇ ਮਾਰ ਕੇ ਹਸਪਤਾਲ ਵਿਚ ਪੋਸਟਮਾਰਟਮ ਲਈ ਸੁੱਟ ਕੇ ਚਲੇ ਗਏ। ਹਸਪਤਾਲ ਵਾਲਿਆਂ ਦੇਖਿਆ ਕਿ ਨੌਜਵਾਨ ਸਿੱਖ ਜਿੰਦਾ ਹੈ। ਉਨ੍ਹਾਂ ਤੁਰੰਤ ਉਸ ਦਾ ਇਲਾਜ ਸ਼ੁਰੂ ਕਰ ਦਿੱਤਾ। ਇਹ ਖ਼ਬਰ ਪੁਲਿਸ ਵਾਲਿਆਂ ਨੂੰ ਵੀ ਲੱਗ ਗਈ। ਉਹ ਪੁਲਿਸ ਵਾਲੇ ਜਿਵੇਂ ਸੀ, ਜਿੱਥੇ ਸੀ, ਧੋਤੀ ਚੱਪਲ ਵਿਚ ਆਏ। ਸਿੱਖ ਨੌਜਵਾਨ ਦੇ ਗੁਲੂਕੋਜ਼ ਆਦਿ ਲੱਗਿਆ ਹੋਇਆ ਸੀ, ਉਸ ਨੂੰ ਉਵੇਂ ਹੀ ਧੂਹ ਕੇ ਲੈ ਗਏ।

ਉਸ ਸਿੱਖ ਨੌਜਵਾਨ ਨੂੰ ਚੰਗੀ ਤਰ੍ਹਾਂ ਮਾਰਨ ਤੋਂ ਬਾਅਦ ਉਸੇ ਹਸਪਤਾਲ ਵਿਚ ਸੁੱਟ ਕੇ ਚਲੇ ਗਏ। ਇੱਕ ਹੋਰ ਅੱਖੀਂ ਦੇਖੀ 1992 ਦੀ ਘਟਨਾ ਹੈ। ਸਾਡੇ ਪਿੰਡ ਇੱਕ ਸ਼ੱਕੀ ਖਾੜਕੂ ਦੇ ਘਰ ਪੁਲਿਸ ਆਈ। ਉਸ ਸ਼ੱਕੀ ਖਾੜਕੂ ਦੇ ਦੂਰੋਂ ਲੱਗਦੇ ਭਾਈ ਦੇ ਕੁ ਦਿਨਾਂ ਦੇ ਦੁੱਧ ਚੁੰਘਦੇ ਬੱਚੇ ਗੁਰਮੀਤ ਸਿੰਘ (10.10.1992) ਪੁੱਤਰ ਬਲਦੇਵ ਸਿੰਘ ਨੂੰ ਗੋਦੀ ਵਿਚੋਂ ਖਿੱਚ ਕੇ ਗ੍ਰਿਫ਼ਤਾਰ ਕਰ ਕਰ ਲਿਆ ਅਤੇ ਸ਼ੱਕੀ ਖਾੜਕੂ ਦੇ 80 ਸਾਲਾ ਬੋਲ਼ੇ ਤਾਏ ਨੂੰ ਗੱਡੀ ਵਿਚ ਬੈਠਣ ਦਾ ਹੁਕਮ ਦਿੱਤਾ। ਉਸ ਬਜ਼ੁਰਗ ਨੂੰ ਸੁਣਿਆ ਨਹੀਂ ਅਤੇ ਉਹ ਪਾਸੇ ਹੋ ਗਿਆ।

ਪੁਲਿਸ ਵਾਲੇ ਨੇ ਉਸ ਨੂੰ ਰਫ਼ਲ ਦੇ ਬੱਟਾਂ ਤੇ ਬੂਟਾਂ ਦੇ ਠੁੱਡਿਆਂ ਨਾਲ ਕੁੱਟਿਆ। ਦੋ ਪੁਲਿਸੀਆਂ ਨੇ ਉਸ ਬਜ਼ੁਰਗ ਦੀਆਂ ਲੱਤਾਂ ਬਾਹਾਂ ਫੜ ਕੇ ਗੱਡੀ ਵਿਚ ਸੁੱਟ ਲਿਆ ਅਤੇ ਦੋਵਾਂ ਖਾੜਕੂਆਂ (ਕੁਝ ਦਿਨਾਂ ਦੇ ਬੱਚੇ ਅਤੇ 80 ਸਾਲਾ ਬਜ਼ੁਰਗ) ਨੂੰ ਥਾਣੇ ਲੈ ਗਏ। ਇਸ ਤਰ੍ਹਾਂ ਦੇ ਹਾਲਾਤਾਂ ਵਿਚ ਕੀ ਹੋ ਸਕਦਾ ਸੀ? ਅਸੀਂ ਕਿਸੇ ਖਾੜਕੂ ਵੀਰ ਦੀ ਫ਼ੋਟੋ ਤੱਕ ਨਹੀਂ ਸੀ ਰੱਖ ਸਕਦੇ,

ਅਸੀਂ ਆਪਣੀ ਮਰਜ਼ੀ ਦੇ ਰੰਗ ਦੀ ਪੱਗ ਨਹੀਂ ਸੀ ਬੰਨ੍ਹ ਸਕਦੇ। ਜੇ ਕਿਸੇ ਕੋਲ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਫ਼ੋਟੋ ਵਾਲੀ ਕਿਤਾਬ ਜਾਂ ਮੈਗਜ਼ੀਨ ਹੁੰਦੀ, ਉਸ ਨੂੰ ਅਤਿਵਾਦੀ ਕਹਿ ਕੇ ਮੁਕਾਬਲਾ ਬਣਾ ਕੇ ਮਾਰ ਦਿੱਤਾ ਜਾਂਦਾ ਜਾਂ ਜੇਲ੍ਹੀਂ ਤੁੰਨ ਦਿੱਤਾ ਜਾਂਦਾ ਸੀ। ਸਾਡੇ ਬਹੁਤ ਸਾਰੇ ਇਸ ਤਰ੍ਹਾਂ ਦੇ ਨੌਜਵਾਨ ਅੱਜ ਵੀ ਜੇਲ੍ਹਾਂ ਵਿਚ ਸੜ ਰਹੇ ਹਨ। ਜੇਲ੍ਹਾਂ 'ਚ ਪਾਗਲ ਹੋ ਰਹੇ ਹਨ। ਸਾਡੇ ਪਿੰਡ ਦਾ ਉਕਤ ਖਾੜਕੂ ਮੁਕਾਬਲਾ ਬਣਾ ਕੇ ਸ਼ਹੀਦ ਕੀਤਾ ਗਿਆ। ਉਸ ਦਾ ਘਰ ਅੱਜ ਤੱਕ ਬੰਦ ਹੈ। ਘਰ ਦਾ ਮਾਲਕ ਉਨ੍ਹਾਂ ਦਾ ਪਿਤਾ ਬਾਹਰ ਰਹਿ ਰਿਹਾ ਹੈ। ਅੱਜ ਸਾਡੇ ਕੋਲ ਇਲੈਕਟ੍ਰਾਨਿਕ ਮੀਡੀਆ ਹੈ, ਇੰਟਰਨੈੱਟ ਹੈ, ਫੇਸਬੁੱਕ ਹੈ। ਇਸੇ ਮੀਡੀਏ ਰਾਹੀਂ ਹੀ ਇਹ ਹੋਦ ਚਿੱਲੜ ਦਾ ਸਿੱਖ ਕਤਲੇਆਮ ਦਾ ਸੱਚ ਲੋਕਾਂ ਸਾਹਮਣੇ ਆਇਆ ਹੈ। ਕਿਸੇ ਰਾਜਨੀਤਕ ਪਾਰਟੀ ਦਾ ਕੋਈ ਹੱਥ ਨਹੀਂ ਹੈ। ਹਾਂ, ਇਸ ਤੋਂ ਲਾਭ ਜ਼ਰੂਰ ਲਿਆ ਹੋਵੇਗਾ।

ਬੇਸ਼ੱਕ ਇਹ ਚਿੱਟੇ ਦਿਨ ਦੀ ਤਰ੍ਹਾਂ ਨੂੰ ਸਪਸ਼ਟ ਹੋ ਗਿਆ ਕਿ ਸਿੱਖ ਇੱਕ ਵੱਖਰੀ ਕੌਮ ਹੈ। ਪਰ ਫਿਰ ਵੀ ਪੰਜਾਬ ਸਰਕਾਰ ਨੇ ਇਹ ਮਤਾ ਪਾਸ ਕਰਕੇ ਕੇਂਦਰ ਸਰਕਾਰ ਨੂੰ ਨਹੀਂ ਭੇਜਣਾ, ਕਿਉਂਕਿ ਇਨ੍ਹਾਂ ਨੂੰ ਸਰਕਾਰ ਟੁੱਟਣ ਦਾ ਡਰ ਹੈ, ਕੁਰਸੀ ਛੁਟਣ ਦਾ ਡਰ ਹੈ। ਪੰਜਾਬ ਦੇ ਹਾਲਾਤ ਹੀ ਇਹੋ ਜਿਹੇ ਬਣਾ ਦਿੱਤੇ ਗਏ ਹਨ ਕਿ ਸਿੱਖ ਕੁਝ ਵੀ ਨਾ ਕਰ ਸਕਣ। ਇਹ ਕੰਮ ਭਾਰਤੀ ਜਨਤਾ ਪਾਰਟੀ ਵਾਲੇ ਵੀ ਕਰ ਸਕਦੇ ਹਨ। ਉਹ ਸਿੱਖ ਇੱਕ ਵੱਖਰੀ ਕੌਮ ਦਾ ਮੁੱਦਾ ਵਿਧਾਨ ਸਭਾ ਵਿਚ ਲਿਆ ਸਕਦੇ ਹਨ ਅਤੇ ਹੁਣ ਸਭ ਨੇ ਪਾਸ ਵੀ ਕਰ ਦੇਣਾ ਹੈ।

ਜੇ ਇਹ ਨਾ ਵੀ ਪਾਸ ਕਰਕੇ ਭੇਜਣ ਤਾਂ ਵੀ ਕੇਂਦਰ ਸਰਕਾਰ ਨੂੰ ਚਾਹੀਦਾ ਕਿ ਸਿੱਖ ਇੱਕ ਵੱਖਰੀ ਕੌਮ ਹੈ, ਦਾ ਮਤਾ ਪਾਸ ਕਰਕੇ ਭਾਰਤੀ ਸੰਵਿਧਾਨ ਵਿਚ ਮਾਨਤਾ ਦੇਵੇ। ਸਿੱਖ ਤਾਂ ਪਹਿਲਾਂ ਹੀ ਪਾਸ ਕਰ ਚੁੱਕੇ ਹਨ। ਇਹ ਨਿਰੋਲ ਸਿੱਖਾਂ ਦਾ ਮਸਲਾ ਹੈ। ਜਿਵੇਂ ਗੁਰੂ ਹਰਗੋਬਿੰਦ ਸਾਹਿਬ ਜੀ 52 ਹਿੰਦੂ ਰਾਜਿਆਂ ਨੂੰ ਗਵਾਲੀਅਰ ਦੇ ਕਿਲ੍ਹੇ ਵਿਚੋਂ ਰਿਹਾਅ ਕਰਵਾ ਕੇ ਲਿਆਏ ਸਨ, ਏਦਾਂ ਹੀ ਕੇਂਦਰ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸਭ ਸਿੱਖ ਨੌਜਵਾਨਾਂ ਨੂੰ ਛੱਡ ਦੇਣ। ਇਹ ਸਿੱਖਾਂ ਦੇ ਜ਼ਖ਼ਮਾਂ 'ਤੇ ਮੱਲ੍ਹਮ ਲਾਉਣ ਦੀ ਪਹਿਲੀ ਨਿਸ਼ਾਨੀ ਹੋਵੇਗੀ। ਇਸ ਨੂੰ ਨੇਕ ਸਲਾਹ ਦੇ ਤੌਰ 'ਤੇ ਲੈਣਾ ਚਾਹੀਦਾ ਹੈ।

ਸਿੱਖ ਦੁਨੀਆ ਦੀ ਇੱਕ ਬਹਾਦਰ ਤੇ ਵਫ਼ਾਦਾਰ ਕੌਮ ਹੈ। ਹੁਣ ਵੀ ਪ੍ਰਯੋਗ ਲਈ ਇੱਕ ਨਿਰੋਲ ਅੰਮ੍ਰਿਤਧਾਰੀ ਸਿੰਘਾਂ ਦੀ ਫ਼ੌਜੀ ਬਟਾਲੀਅਨ ਖੜ੍ਹੀ ਕਰੋ, ਇਸ ਨੂੰ ਦੁਨੀਆ ਦੀ ਕਿਸੇ ਵੀ ਬਟਾਲੀਅਨ ਨਾਲ ਮੁਕਾਬਲਾ ਕਰਵਾ ਕੇ ਦੇਖਿਆ ਜਾ ਸਕਦਾ ਹੈ। ਜੇ ਤੁਸੀਂ ਇਹ ਨਹੀਂ ਕਰ ਸਕਦੇ ਤਾਂ ਪਿਛਲਾ ਸਾਰਾਗੜ੍ਹੀ, ਮੀਜ਼ੋ ਆਪ੍ਰੇਸ਼ਨ, '71 ਦੀ ਜੰਗ ਅਤੇ ਕਾਰਗਿਲ ਦੀ ਲੜਾਈ ਵਿਚ ਸਿੱਖ ਬਟਾਲੀਅਨਾਂ ਦੀ ਕਾਰਗੁਜ਼ਾਰੀ ਦੇਖੀ ਜਾ ਸਕਦੀ ਹੈ। ਦੁਨੀਆ ਦੀਆਂ ਨਜ਼ਰਾਂ ਵਿਚ ਭਾਰਤ ਇੱਕ ਧਾਰਮਿਕ ਦੇਸ਼ ਹੈ। ਸਾਨੂੰ ਰੱਬ ਦਾ ਭੈਅ ਮੰਨਣਾ ਚਾਹੀਦਾ ਹੈ। ਸਾਨੂੰ ਸਾਡੇ ਗੁਰੂਆਂ ਨੇ ਸਿਖਾਇਆ ਹੈ ਕਿ ਅਸਲ ਜਿਉਂਦਾ ਮਨੁੱਖ ਹੀ ਉਸੇ ਨੂੰ ਮੰਨਿਆ ਜਾ ਸਕਦਾ ਹੈ, ਜਿਸ ਦੇ ਹਿਰਦੇ ਵਿਚ ਰੱਬ ਦਾ ਭੈਅ ਹੋਵੇ। ਰੱਬ ਦੇ ਭੈਅ ਤੋਂ ਬਗੈਰ ਮਨੁੱਖ ਮੁਰਦਿਆਂ ਦੀ ਸ਼੍ਰੇਣੀ ਵਿਚ ਆਉਂਦਾ ਹੈ।

ਦੂਜੀ ਗੱਲ ਗੁਰੂਆਂ ਨੇ ਸਾਨੂੰ ਇੱਜ਼ਤ ਨਾਲ ਜਿਊਣਾ ਦੱਸਿਆ ਹੈ। ਅਸੀਂ ਸਿੱਖ ਜਿਵੇਂ ਹੁਣ ਦੀ ਤਰ੍ਹਾਂ ਰਹਿ ਰਹੇ ਹਾਂ, ਜੋ ਵੀ ਖਾਂਦੇ ਪੀਂਦੇ, ਪਹਿਨਦੇ ਹਾਂ, ਇਹ ਸਭ ਹਰਾਮ ਹੈ, ਕਿਉਂਕਿ ਇੱਥੇ ਸਾਡੀ ਕੋਈ ਇੱਜ਼ਤ ਨਹੀਂ ਹੈ। ਸਾਡੇ ਵਾਸਤੇ ਕੋਈ ਨਿਆਂ ਨਹੀਂ ਹੈ। ਇਹੀ ਇੱਕ ਖ਼ਾਸ ਵਜ੍ਹਾ ਹੈ ਕਿ ਸਾਡੇ ਸਿੱਖ ਨੌਜਵਾਨ ਸਿੱਖੀ ਤੋਂ ਮੁਨਕਰ ਹੋ ਕੇ ਜ਼ਖ਼ਮੀ ਸ਼ੇਰਾਂ ਦੀ ਤਰ੍ਹਾਂ ਘੁੰਮ ਰਹੇ ਹਨ। ਇਨ੍ਹਾਂ ਦੇ ਸਾਹਮਣੇ ਭਾਰਤ ਵਿਚ ਕੋਈ ਭਵਿੱਖ ਨਹੀਂ ਹੈ। ਜਿਹੜੇ ਦੇਸ਼ ਨੇ ਪਹਿਲਾਂ ਭਾਰਤ ਨੂੰ ਗੁਲਾਮ ਬਣਾ ਕੇ ਰੱਖਿਆ ਸੀ, ਉਨ੍ਹਾਂ ਦੀ ਗੁਲਾਮੀ ਕਰਨ, ਇੱਥੋਂ ਤੱਕ ਸਭ ਕੁਝ ਵੇਚ ਵੱਟ ਕੇ ਜਾਣਾ ਚਾਹੁੰਦੇ ਹਨ।

ਅੱਜ ਜੇ ਇਨ੍ਹਾਂ ਨੂੰ ਵਿਦੇਸ਼ਾਂ ਵਿਚ ਜਾਣ ਦੀ ਖੁੱਲ੍ਹ ਹੋ ਜਾਵੇ ਤਾਂ ਇਹ ਸਭ ਇੱਥੋਂ ਚਲੇ ਜਾਣਗੇ। ਇਸ ਗੱਲ ਨੂੰ ਸਭ ਸਮਝਦੇ ਹਨ। ਜਿਹੜੇ ਸਿੱਖੀ ਭੇਸ ਵਿਚ ਰਹਿ ਕੇ ਅਤੇ ਗੁਰਮਤਿ ਨੂੰ ਢਾਅ ਲਾ ਕੇ ਆਪਣੇ ਰਾਜ ਭਾਗ 'ਚ ਮਸਤ ਹਨ ਜਾਂ ਫਿਰ ਧੰਨ ਦੌਲਤ ਦੇ ਨਸ਼ੇ ਵਿਚ ਗੁਰਮਤਿ ਨੂੰ ਭੁਲਾ ਕੇ ਜੀਅ ਰਹੇ ਹਨ, ਉਹ ਇਸ ਤਰ੍ਹਾਂ ਹਨ, ਜਿਵੇਂ ਕੋਈ ਬੇਸ਼ਰਮ ਹੋ ਕੇ ਇਸ ਧਰਤੀ 'ਤੇ ਨੱਚਦਾ ਫਿਰਦਾ ਹੋਵੇ। ਗੁਰੂ ਨਾਨਕ ਪਾਤਸ਼ਾਹ ਜੀ ਨੇ ਇਸ ਤਰ੍ਹਾਂ ਦੇ ਮਨੁੱਖਾਂ ਲਈ ਇਹ ਸ਼ਬਦ ਕਿਹਾ ਹੈ-

ਸਲੋਕ ਮਹਲਾ ੧

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥*
*ਨਾਨਕ ਅਵਰੁ ਨ ਜੀਵੈ ਕੋਇ ॥*
*ਜੇ ਜੀਵੈ ਪਤਿ ਲਥੀ ਜਾਇ ॥*
*ਸਭੁ ਹਰਾਮੁ ਜੇਤਾ ਕਿਛੁ ਖਾਇ ॥*
*ਰਾਜਿ ਰੰਗੁ ਮਾਲਿ ਰੰਗੁ ॥*
*ਰੰਗਿ ਰਤਾ ਨਚੈ ਨੰਗੁ ॥*
*ਨਾਨਕ ਠਗਿਆ ਮੁਠਾ ਜਾਇ ॥*
*ਵਿਣੁ ਨਾਵੈ ਪਤਿ ਗਇਆ ਗਵਾਇ ॥* ਪੰਨਾ-142

# ਗਾਥਾ ਸੁਣਨ ਲਈ ਸ਼ੁਕਰੀਆ

■ਅਮਰੀਕ ਸਿੰਘ ਸ਼ੇਰ ਖ਼ਾਂ

ਲਓ... ਤਸਲੇ... ਚਿਮਟੇ, ਖੁਰਚਣੇ ਬਣਵਾ ਲਓ...
ਲਓ... ਚਾਕੂ... ਕਰਦਾਂ... ਦਾਤ... ਤਿੱਖੇ ਕਰਵਾ ਲਓ।
ਠਕ... ਠਕ... ਠਕ... ਠਕ...

ਬੀਬੀ ਭੈਣੇਂ ਘਰੇ ਈ ਏਂ, ਖੋਲ੍ਹ ਦਰਵਾਜ਼ਾ ਭੈਣੇ ਸਤਿ ਕਰਤਾਰ ਕਹਿ ਕੇ।

ਗ਼ਰੀਬਣ ਭੈਣ ਆਈ ਏ, ਕਿਰਤ ਕਮਾਵਨੇ ਨੂੰ। ਖੋਲ੍ਹ ਦਰਵਾਜ਼ਾ, ਕਰਤਾਰ ਭਲੀ ਕਰੇ।

ਗੁਆਂਢੀਆਂ ਦੇ ਦਰਵਾਜ਼ੇ 'ਤੇ ਨਿਰੰਤਰ ਹੋ ਰਹੀ ਠਕ-ਠਕ ਨੇ ਮੈਨੂੰ ਸਿਖ਼ਰ ਦੁਪਹਿਰੇ ਬਾਰ ਮੂਹਰੇ ਲਿਆ ਖੜ੍ਹਿਆਂ ਕੀਤਾ। ਕਿਸੇ ਸਿਕਲੀਗਰ ਔਰਤ ਦੀ ਇੰਨੀ ਮਿੱਠੀ ਹੇਕ ਸ਼ਾਇਦ ਮੈਂ ਪਹਿਲੀ ਵੇਰ ਸੁਣੀ ਸੀ। ਗੱਡੀਆਂ ਵਾਲੀਆਂ ਤਸਲੇ, ਚਿਮਟੇ ਦੇਣ ਤਾਂ ਪਹਿਲਾਂ ਵੀ ਪਿੰਡ ਵਿਚ ਆਉਂਦੀਆਂ ਸਨ, ਪਰ ਉਨ੍ਹਾਂ ਦੀ ਆਵਾਜ਼ ਵਿਚ ਅਜਿਹੀ ਕਸ਼ਿਸ਼, ਅਜਿਹੀ ਹਲੀਮੀ, ਅਜਿਹੀ ਨਿਮਰਤਾ ਮੈਂ ਪਹਿਲਾਂ ਕਦੇ ਨਹੀਂ ਵੇਖੀ ਸੀ। ਸਗੋਂ ਉਹ ਤਾਂ ਹਰਲ-ਹਰਲ ਕਰਦੀਆਂ ਗਲੀਆਂ 'ਚੋਂ ਲੰਘਦੀਆਂ, ਜਿਵੇਂ ਵਾਪਸ ਜਾ ਕੇ ਕਿਤੇ ਅੱਗ ਬੁਝਾਉਣੀ ਹੋਵੇ। ਪੈਸੇ-ਪੈਸੇ ਲਈ ਕਈ ਵਾਰ ਝਗੜਾ ਵੀ ਕਰਦੀਆਂ, ਪਰ ਇਹ ਔਰਤ ਉਨ੍ਹਾਂ ਹੋਰਨਾਂ ਤੋਂ ਉੱਕਾ ਈ ਵੱਖਰੀ ਸੀ। ਪਹਿਰਾਵਾ ਬੇਸ਼ੱਕ ਸਿਕਲੀਗਰਾਂ ਵਾਲਾ ਈ ਸੀ, ਪਰ ਭਾਸ਼ਾਈ ਮੁਹਾਵਰਾ ਅਤੇ ਸ਼ਖ਼ਸੀਅਤ ਇਕਦਮ ਜੁਦਾ। ਉਹਦੇ ਮੂੰਹੋਂ ਗੱਲੇ-ਗੱਲੇ ਬੀਬੀ-ਭੈਣੇ ਅਤੇ ਕਰਤਾਰ ਭਲੀ ਕਰੇ ਦੇ ਤਕੀਆ ਕਲਾਮ, ਜਿਵੇਂ ਫੁੱਲ ਬਣ-ਬਣ ਕਿਰਦੇ ਹੋਣ।

ਨਾਲ ਦੇ ਦਰਵਾਜ਼ੇ ਵਿਚੋਂ ਬਾਹਰ ਆਈ ਬੇਬੇ ਕਰਮੋ ਨੂੰ ਪਤਾ ਨਹੀਂ ਤਸਲੇ ਦੀ ਲੋੜ ਸੀ ਜਾਂ ਨਹੀਂ, ਪਰ ਉਹਨੇ ਇੱਕ ਪੁਰਾਣਾ ਜਿਹਾ ਤਸਲਾ ਦੇ ਕੇ ਨਵੇਂ ਤਸਲੇ ਦਾ ਭਾਅ ਮੁਕਾਉਣਾ ਸ਼ੁਰੂ ਕੀਤਾ।

"ਹਾਂ, ਦੱਸ ਭੈਣੇ ਕੀ ਲੈਣੇ ਇਸ ਵੱਡੇ ਤਸਲੇ ਦਾ।"

"ਬਸ, ਬੀਬੀ ਜੀ ਜੋ ਤੁਹਾਨੂੰ ਠੀਕ ਲੱਗੇ, ਦੇ ਦਿਓ। ਆਪਾਂ ਕਿਹੜਾ ਮਹਿਲ ਖੜ੍ਹੇ ਕਰਨੇ ਨੇ। ਬਸ, ਦੋ ਡੰਗ ਦੀ ਰੋਟੀ ਦਾ ਆਹਰ ਹੋ ਜੇ। ਨਿਆਣੇ ਨਿੱਕੇ ਵਿਚਾਰੇ ਰਾਹ ਪਏ ਵਿੰਹਦੇ ਹੋਣੇ ਨੇ।"

"ਕਿੱਥੇ ਡੇਰਾ ਕੀਤਾ ਜੇ?"

"ਡੇਰਾ ਕਿੱਥੇ ਕਰਨੈ ਗ਼ਰੀਬਾਂ ਨੇ! ਬਸ, ਆਹ ਦਾਣਾ ਮੰਡੀ 'ਚ ਰਾਤੀਂ ਈ ਉਤਰਿਐ ਅਸਾਂ ਦਾ ਟਾਂਡਾ। ਕੁਝ ਦਿਨ ਐਥੇ, ਫਿਰ ਖੌਰੇ ਰੱਬ ਸੱਚੇ ਪਾਤਸ਼ਾਹ ਦੀ ਕਿੱਥੇ ਮਰਜ਼ੀ ਹੋਊ।"

ਗੱਲਾਂ ਸੁਣਦੀ ਸੁਣਾਉਂਦੀ ਬੇਬੇ ਕਰਮੋ ਨੇ ਪੱਲੇ ਨਾਲ ਬੰਨ੍ਹਿਆ ਦਸਾਂ ਦਾ ਨੋਟ ਸਿਕਲੀਗਰਨ ਦੀ ਤਲੀ 'ਤੇ ਟਿਕਾ ਦਿੱਤਾ। ਮੱਥੇ ਨੂੰ ਛੁਹਾਉਂਦਿਆਂ ਉਹਨੇ ਅਸੀਸਾਂ ਦੀ ਝੜੀ ਲਾ ਦਿੱਤੀ।

"ਬਾਬਾ ਨਾਨਕ ਮਿਹਰਾਂ ਕਰੇ, ਸਰਦਾਰੀਆਂ ਕਾਇਮ ਰੱਖੇ।"

ਪਿਛਲੇ ਪੈਰੀਂ ਮੁੜਦਿਆਂ ਉਹਨੇ ਯਕ ਲਖਦ ਮੇਰੇ ਵੱਲ ਵੇਖਿਆ। ਮੈਂ ਨਿੰਮੋਝੂਣਾ ਜਿਹਾ ਹੋ ਕੇ ਪਿਛਾਂਹ ਮੁੜਨ ਲੱਗਾ। ਮੈਨੂੰ ਇਉਂ ਲੱਗਿਆ, ਜਿਵੇਂ ਮੇਰੀ ਚੋਰੀ ਫੜੀ ਗਈ ਹੋਵੇ। ਬਈ ਮੈਂ ਉਨ੍ਹਾਂ ਦੀਆਂ ਗੱਲਾਂ ਦਾ ਕੰਨ ਰਸ ਲੈਣ ਲਈ ਹੀ ਦਰਵਾਜ਼ੇ 'ਚ ਖੜ੍ਹਾ ਸੀ।

ਮੇਰੇ ਪਿਛਾਂਹ ਪਰਤਦਿਆਂ ਈ ਉਹਨੇ ਇਕਦਮ ਫੇਰ ਮਾਖਿਓਂ ਮਿੱਠੀ ਆਵਾਜ਼ ਦਿੱਤੀ।

"ਬੀਰਾ! ਲੈ-ਲੈ ਕੁਝ ਭੈਣ ਤੋਂ, ਸੀਸਾਂ ਦੇਊ ਤੈਨੂੰ। ਕੋਈ ਖੁਰਚਣਾ, ਚਾਕੂ... ਛੁਰੀ, ਬਾਲਟੀ ਬਣਵਾ ਲੈ। ਖ਼ੌਰੇ ਕਿੰਨੇ ਕੋਸ ਮਾਰ ਕੇ ਆਏ ਆਂ ਤੁਸਾਂ ਦੇ ਗਿਰਾਂ ਮੈਂ।"

ਉਹਦੇ ਆਖ਼ਰੀ ਵਾਕ ਨੇ ਮੈਨੂੰ ਜਿਵੇਂ ਧੁਰ ਅੰਦਰੋਂ ਟੁੰਬਿਆ ਹੋਵੇ।

"ਖ਼ਬਰੇ ਕਿੰਨੇ ਕੋਸ...।"

ਮੇਰੀ ਚੁੱਪ ਨੂੰ ਉਹਨੇ ਮੇਰੀ ਹਾਂ ਸਮਝ ਲਿਆ ਅਤੇ ਦਰਵਾਜ਼ੇ ਨਾਲ ਉਹ ਢੋ ਲਾ ਕੇ ਬੈਠ ਗਈ। ਪਹਿਲੀ ਨਜ਼ਰੇ ਤੱਕਿਆਂ ਉਹਦੀ ਪੈਂਤੀ-ਚਾਲ੍ਹੀ ਵਰ੍ਹਿਆਂ ਦੀ ਉਮਰ ਸੱਠ-ਸੱਤਰ ਸਾਲ ਦੇ ਕਿਸੇ ਦਾਨੇ ਬਜ਼ੁਰਗ ਦੀ ਸ਼ਖ਼ਸ਼ੀਅਤ ਦਾ ਭੁਲੇਖਾ ਪਾਉਂਦੀ ਸੀ। ਗੱਠਵਾਂ ਸਰੀਰ ਅਤੇ ਤਾਂਬੇ ਰੰਗਾ ਰੰਗ ਉਹਦੀ ਮਿਹਨਤ ਤੇ ਮੁਸ਼ੱਕਤ ਦਾ ਚਸ਼ਮਦੀਦ ਗਵਾਹ ਸੀ। ਸਮੇਂ ਤੋਂ ਪਹਿਲਾਂ ਮੱਥੇ 'ਤੇ ਉੱਭਰ ਆਈਆਂ ਲਕੀਰਾਂ ਉਹਦੀ ਦਾਨਸ਼ਮੰਦੀ ਦਾ ਪ੍ਰਤੀਕ ਸਨ। ਇੱਕ ਪਲ ਲਈ ਮੈਂ ਚੋਰ ਨਜ਼ਰੇ ਉਹਦੇ ਚਿਹਰੇ ਨੂੰ ਨਿਹਾਰਿਆ। ਮੇਰੇ ਅੰਦਰੋਂ ਜਿਵੇਂ ਰੁੱਗ ਭਰਿਆ ਗਿਆ ਹੋਵੇ। ਇੱਕ ਦਰਦੀਲੀ ਚੀਕ ਉੱਠੀ, "ਹਾਏ!

ਕਿੰਨੀਆਂ ਲੱਖ ਕਰੋੜ ਬਦਕਿਸਮਤ ਦੇਵੀਆਂ ਅੱਜ ਵੀ ਮੇਰੇ ਦੇਸ਼ ਵਿਚ ਇਉਂ ਦਰ-ਬ-ਦਰ ਘੁੰਮ ਫਿਰ ਕੇ ਢਿੱਡ ਨੂੰ ਝੋਕਾ ਦੇ ਰਹੀਆਂ ਨੇ ਅਤੇ ਦੂਜੇ ਪਾਸੇ ਕਿੰਨੀਆਂ ਈ ਲੱਖ ਕਰੋੜ ਤੀਵੀਆਂ

ਉਹ ਵੀ ਨੇ ਜਿਹੜੀਆਂ ਬਹੁਮੰਜ਼ਿਲਾ ਇਮਾਰਤਾਂ 'ਚ ਸੇਜਾਂ ਮਾਣਦੀਆਂ ਪਾਣੀ ਦੇ ਘੁੱਟ ਲਈ ਵੀ ਬਿੰਦੇ ਝੱਟੇ ਹੁਕਮ ਛੱਡਦੀਆਂ ਰਹਿੰਦੀਆਂ ਨੇ।" ਆਜ਼ਾਦੀ ਤੋਂ ਪਹਿਲਾਂ ਦੇ ਗਾਂਧੀ, ਨਹਿਰੂ ਦੇ ਭਾਸ਼ਣ ਅਤੇ ਭਗਤ ਸਿੰਘ ਦੀ ਵਿਚਾਰਧਾਰਾ ਵਿਚਲੇ ਅਨੇਕਾਂ ਚੈਪਟਰ ਪਲਾਂ ਛਿਣਾਂ 'ਚ ਮੇਰੇ ਮਨ ਮਸਤਕ ਵਿਚੋਂ ਗੁਜ਼ਰ ਗਏ।

ਅਚਾਨਕ ਉਹਦੀ ਥੋੜ੍ਹੀ ਜਿਹੀ ਤਲਖ਼ ਹੁੰਦੀ ਆਵਾਜ਼ ਨੇ ਮੈਨੂੰ ਟੁੰਬਿਆ। "ਬੀਰਾ! ਕੁਝ ਸਮਾਨ ਧੰਦਾ ਦੇਖਣੈਂ ਕਿ ਅਗਲੇ ਬੂਹੇ ਜਾਵਾਂ!"

ਮੈਂ ਦੌੜ ਕੇ ਸਬਾਤ 'ਚ ਪਿਆ ਇੱਕ ਵੱਡਾ ਕੜਾਹੀਆ ਉਹਦੇ ਸਾਹਮਣੇ ਲਿਆ ਰੱਖਿਆ।

"ਲੈ ਭੈਣੇ! ਇਹਦਾ ਥੱਲਾ ਲਾਹ ਕੇ ਨਵਾਂ ਮੜ੍ਹ ਦੇ।"

"ਇਹ ਤੋਂ ਹਾਲੇ ਚਾਰ ਦਿਨ ਹੋਰ ਹੰਢਸੀ। ਵਾਹਵਾ ਟਿਕਾਊ ਲਾਗੇ।"

"ਨਹੀਂ ਕੋਈ ਗੱਲ ਨ੍ਹੀਂ, ਤੁਸੀਂ ਕਿਹੜਾ ਰੋਜ਼-ਰੋਜ਼ ਫੇਰਾ ਮਾਰਨੈਂ। ਐਵੇਂ ਟੁੱਟ ਗਿਆ ਤਾਂ ਕਬਾੜੀਆ ਦੇ ਗਲ ਮੜ੍ਹਨਾ ਪਊ।" ਪਰ ਅੰਦਰੋ ਅੰਦਰੀ ਮੈਂ ਉਹਦੀ ਇਮਾਨਦਾਰੀ ਦੀ ਦਾਦ ਦਿੱਤੇ ਬਿਨਾਂ ਨਾ ਰਹਿ ਸਕਿਆ।

"ਅੱਛਾ ਬੀਰਾ ਜਿਵੇਂ ਤੇਰੀ ਮਰਜ਼ੀ, ਕਰਤਾਰ ਭਲੀ ਕਰੇ।"

ਉਹ ਬੁੱਤ ਬਣੀ ਤਸਲੇ ਦਾ ਕੱਲਾ ਨਿਹਾਰਨ ਲੱਗੀ। ਮੈਂ ਕੁਰਸੀ ਲਿਆ ਕੇ ਵਿਹੜੇ ਦੀ ਨਿੰਮ੍ਹ ਦੇ ਛਾਵੇਂ ਬੈਠ ਗਿਆ।

ਉਹਨੇ ਵੀ ਦਰਵਾਜ਼ੇ ਤੋਂ ਉੱਠ ਕੇ ਵਿਹੜੇ ਦੇ ਵਿਚਕਾਰ ਨਿੰਮ੍ਹ ਨਾਲ ਆ ਢੋ ਲਾਈ। ਹਥੌੜੀ ਤੇ ਛੈਣੀ ਨਾਲ ਪਹਿਲਾਂ ਕੜਾਹੀਏ ਨੂੰ ਵਿਚੋਂ ਵੱਢਣਾ ਸ਼ੁਰੂ ਕੀਤਾ ਅਤੇ ਫਿਰ ਜੰਮੂਰ ਨਾਲ ਵਿਚਲਾ ਹਿੱਸਾ ਅਲੱਗ ਕਰਨ ਦੇ ਆਹਰ ਲੱਗ ਗਈ।

ਸੱਚਮੁੱਚ ਬੜਾ ਸਖ਼ਤ ਜਾਨ ਕੰਮ ਸੀ। ਮੈਂ ਹੱਥ 'ਚ ਫੜੇ ਅਖ਼ਬਾਰ ਨੂੰ ਕਦੇ ਪੜ੍ਹਨ ਦਾ ਬਹਾਨਾ ਕਰਦਾ ਅਤੇ ਕਦੇ ਕਣਖ਼ੀ ਨਜ਼ਰੇ ਬੁੱਤ ਬਣੀ ਸਿਕਲੀਗਰਨ ਵੱਲ ਵੀ ਤੱਕ ਲੈਂਦਾ।

ਤਾਂਵੀਏ ਦੇ ਵਿਚਾਲੇ ਨਵਾਂ ਥੱਲਾ ਰੱਖਦਿਆਂ ਉਹਨੇ ਚੁੱਪੀ ਤੋੜੀ।

"ਸਰਦਾਰ ਜੀ! ਕਿਆ ਆਪ ਕੋ ਪਤੈ, ਕਭੀ ਹਮਾਰੇ ਭੀ ਆਪ ਲੋਗੋਂ ਕੀ ਤਰਾਹ ਊਚੇਂ ਮਹੱਲ ਥੇ।" ਉਹਦੀ ਨਜ਼ਰ ਹੁਣ ਸਿੱਧੀ ਮੇਰੇ ਘਰ ਦੇ ਚੁਬਾਰੇ ਵੱਲ ਸੀ, ਜਿਵੇਂ ਉਹ ਪੂਰੀ ਨੀਝ ਨਾਲ ਉਹਨੂੰ ਨਿਹਾਰ ਰਹੀ ਹੋਵੇ।

"ਊਂ... ਹੂੰ।" ਮੈਂ ਨਾਂਹ ਵਿਚ ਸਿਰ ਹਿਲਾਇਆ।

"ਅੱਛਾ ਤੋ ਆਪ ਪੜ੍ਹ ਲਿਖ ਕੇ ਭੀ ਇਤਿਹਾਸ ਸੇ ਕੋਰੇ ਹੈਂ।"

"... ਕੋਰੇ ਹੈਂ।" ਮੈਂ ਇਕਦਮ ਤ੍ਰਭਕ ਗਿਆ।

"ਨਹੀਂ ਐਸੀਂ ਕੋਈ ਗੱਲ ਨਹੀਂ, ਮੈਂ ਇਤਿਹਾਸ ਕਈ ਸਾਲ ਪੜ੍ਹਿਆ ਹੋਇਆ ਏ।"

"ਫਿਰ ਆਪ ਨੇ ਮ੍ਹਾਰਾ ਇਤਿਹਸ ਤੋ ਨਹੀਂ ਨਾ ਪੜ੍ਹਾ।" ਉਹ ਅੱਖਾਂ ਮਟਕਾਉਂਦੀ ਸ਼ੋਖ਼ ਅਦਾ ਵਿਚ ਇੱਕ ਹੋਰ ਜੇਤੂ ਵਾਰ ਕਰ ਗਈ।

"ਕਿਆ ਆਪ ਕੋ ਅਪਨਾ ਇਤਿਹਾਸ ਪਤਾ ਹੈ।"

"ਬਿਲਕੁਲ ਪਤਾ ਐ ਸਰਦਾਰ ਜੀ! ਵੋ ਸ਼ਖ਼ਸ ਈ ਕਿਆ ਜੋ ਅਪਨੇ ਇਤਿਹਾਸ ਸੇ ਕੋਰਾ ਐ।"

ਉਹਦੀ ਗੱਲ ਮੇਰੇ ਠਾਹ ਸੀਨੇ ਵੱਜੀ। ਮੈਂ ਉਹਦੇ ਇਤਿਹਾਸ ਤੋਂ ਤਾਂ ਕੀ ਆਪਣੇ ਇਤਿਹਾਸ ਤੋਂ ਵੀ ਲੱਗਭਗ ਕੋਰਾ ਈ ਸਾਂ। ਗ੍ਰੈਜੂਏਸ਼ਨ ਤੱਕ ਜੇ ਕੋਈ ਇਤਿਹਾਸ ਦੀਆਂ ਚਾਰ ਕਿਤਾਬਾਂ ਪੜ੍ਹੀਆਂ ਵੀ ਸਨ ਤਾਂ ਸਿਰਫ਼ ਅਕਾਦਮਿਕ ਪ੍ਰਾਪਤੀਆਂ ਵਾਸਤੇ। ਇਤਿਹਾਸ ਪੜ੍ਹਨਾ ਮੇਰਾ ਕੋਈ ਸ਼ੌਂਕ ਜਾਂ ਕੌਮੀ ਜ਼ਰੂਰਤ ਬਿਲਕੁਲ ਨਹੀਂ ਸੀ।

ਮੈਂ ਉਹਨੂੰ ਇਕਦਮ ਪੁੱਛਿਆ, "ਇਹਦਾ ਮਤਲਬ ਤੂੰ ਪੜ੍ਹੀ ਲਿਖੀ ਵੀ ਏਂ।"

"ਊਂ... ਹੂੰ... ਬਿਲਕੁਲ ਨਹੀਂ," ਉਹਨੇ ਸਿਰ ਫੇਰਿਆ।

"ਤੇ ਫਿਰ ਇਹ ਆਪਣੇ ਪੂਰਵਜ਼ਾਂ ਦਾ ਇਤਿਹਾਸ ਕਿੱਥੋਂ ਪੜ੍ਹ ਲਿਆ।"

"ਵਾਹ ਸਰਦਾਰ ਜੀ! ਆਪ ਭੀ ਨਾ ਨਿਰੇ...।"

ਤੇ ਫਿਰ ਜਿਵੇਂ ਉਹ ਅਗਲੀ ਗੱਲ ਕਹਿਣੋਂ ਝਕ ਗਈ।

"ਇਤਿਹਾਸ ਕੋਈ ਰਟਨੇ ਕੀ ਚੀਜ਼ ਥੋੜ੍ਹੀ ਐ। ਯਹ ਤੋ ਆਪਣੇ ਪੂਰਵਜ਼ੋਂ ਸੇ ਪੀੜ੍ਹੀ ਦਰ ਪੀੜ੍ਹੀ ਸੀਖਨੇ ਵਾਲੀ ਚੀਜ਼ ਐ। ਹਮਾਰੇ ਦਾਦਾ-ਦਾਦੀ ਰਾਤ ਕੋ ਬੜੇ ਪਿਆਰ ਦੁਲਾਰ ਸੇ ਇਤਿਹਾਸ ਸੁਨਾਯਾ ਕਰਤੇ ਥੇ ਔਰ ਅਬ ਪਿਤਾ ਸ੍ਰੀ ਭੀ ਤੋ ਕਾਫ਼ੀ ਕੁਛ ਜਾਨਤੇ ਹੈਂ।

ਦਾਦਾ ਜੀ ਬਤਾਯਾ ਕਰਤੇ ਥੇ ਕਿ ਹਮ ਕੋਈ ਐਰੇ ਗੈਰੇ ਇਨਸਾਨ ਨਹੀਂ ਐ। ਹਮਾਰੇ ਪੂਰਵਜ਼ ਰਾਜਪੂਤਾਨੇ ਕੀ ਕਈ ਰਿਆਸਤੋਂ ਕੇ ਮਾਲਕ ਥੇ। ਜਬ ਮੁਗਲੋਂ ਨੇ ਸਾਰੇ ਹਿੰਦੋਸਤਾਨ ਕੋ ਗੁਲਾਮ ਬਣਾ ਲੀਆ, ਤਬ ਉਨਹੋਂ ਨੇ ਹਮਾਰੇ ਯੋਧਾ ਬੀਰ ਮਹਾਰਾਣਾ ਪ੍ਰਤਾਪ ਕੋ ਭੀ ਆਪਣਾ ਗੁਲਾਮ ਬਨਾਨੇ ਕੀ ਠਾਣ ਲੀ। ਪਰ ਉਸ ਮਰਦ ਸ਼ੇਰ ਨੇ ਕਭੀ ਭੀ ਮੁਗਲੋਂ ਕੀ ਈਨ ਨਾ ਮਾਨੀ। ਹਮਾਰੇ ਸਭੀ ਪੂਰਵਜ਼ੋਂ ਨੇ ਜਾਨ ਪੇ ਖੇਲਤੇ ਹੂਏ ਮਹਾਰਾਣਾ ਪ੍ਰਤਾਪ ਕਾ ਸਾਥ ਦੀਆ। ਲੰਮੇ ਸੰਘਰਸ਼ ਕੇ ਬਾਦ ਮੁਗਲ ਅਪਨੇ ਮਨਸੂਬੋਂ ਮੇਂ ਸਫ਼ਲ ਹੁਏ ਤੋ ਹਮਨੇ ਅਪਨਾ ਘਰ ਬਾਰ ਛੋੜ ਦੀਆ ਔਰ ਗੁਪਤਵਾਸ ਹੋ ਗਏ, ਪਰ ਮੁਗਲੋਂ ਕੀ ਈਨ ਨਾ ਮਾਨੀ।

ਉਸ ਸਮੇਂ ਸੇ ਆਜ ਤੱਕ ਹਮਰ ਦਰ-ਬ-ਦਰ ਭਟਕ ਰਹੇ

ਹੈ। ਉਹਦੇ ਚਿਹਰੇ ਤੋਂ ਹੁਣ ਪਹਿਲਾਂ ਵਾਲੀ ਸ਼ੇਖ਼ੀ ਗਾਇਬ ਸੀ। ਉਹਦੇ ਧੁਰ ਅੰਦਰੋਂ ਜਿਵੇਂ ਦਰਦੀਲੀ ਹੂਕ ਉੱਠ ਕੇ ਚਿਹਰੇ 'ਤੇ ਪਸਰ ਗਈ ਹੋਵੇ। ਉਹਨੇ ਲੰਮਾ ਠੰਡਾ ਹਉਕਾ ਲਿਆ।

ਮੈਂ ਇਸ ਕਹਾਣੀ ਨੂੰ ਇੱਥੇ ਹੀ ਬੰਦ ਕਰਨ ਦੇ ਰੌਂ ਵਿਚ ਨਹੀਂ ਸੀ। ਮੈਨੂੰ ਉਹਦੇ ਪੂਰਵਜ਼ਾਂ ਦੀ ਗਾਥਾ ਡਾਢੀ ਹਿਰਦੇਵੇਧਕ ਜਾਪੀ। ਮੈਨੂੰ ਚੇਤਾ ਆਇਆ। ਮੈਂ ਕਿਸੇ ਰਸਾਲੇ ਜਾਂ ਅਖ਼ਬਾਰ ਵਿਚ ਪੜ੍ਹਿਆ ਸੀ ਕਿ ਇਨ੍ਹਾਂ ਗੱਡੀਆਂ ਵਾਲਿਆਂ ਦੀਆਂ ਅੱਗੇ ਕਈ ਜਾਤੀਆਂ ਨੇ, ਜਿਵੇਂ ਵਣਜਾਰੇ, ਲੁਬਾਣੇ, ਸਿਕਲੀਗਰ ਆਦਿਕ। ਇਹ ਲੋਕ ਵਪਾਰ ਦੇ ਨਾਲ-ਨਾਲ ਹਥਿਆਰ ਬਣਾਉਣ ਵਿਚ ਵੀ ਬੜੇ ਨਿਪੁੰਨ ਰਹੇ ਨੇ,ਅਤੇ ਕਿਸੇ ਵਕਤ ਇਹ ਤਲਵਾਰ ਤੋਂ ਲੈ ਕੇ ਤੋਪ ਤੱਕ ਹਰ ਤਰ੍ਹਾਂ ਦਾ ਹਥਿਆਰ ਬਣਾਉਣ ਦੇ ਸਮਰੱਥ ਸਨ।

ਮੈਂ ਹਥਿਆਰਾਂ ਵਾਲੀ ਗੱਲ ਉਹਦੇ ਸਾਹਮਣੇ ਖੋਲ੍ਹ ਦਿੱਤੀ।

"ਸਰਦਾਰ ਜੀ ਕਿਆ ਗੱਲਾਂ ਪਏ ਕਰਨੇ ਓ।"

"ਹਥਿਆਰ ਕੀ ਕਿਆ ਬਾਤ, ਬੋਲੋ ਤੋ ਅਭੀ ਬੜਾ ਪਿਸਟਲ ਬਨਾ ਕਰ ਹਾਥ ਮੇਂ ਥਮਾ ਦੂੰ। ਮ੍ਹਾਰੇ ਕੋ ਤੋ ਮਾਰਗੀ ਇਨ ਸਰਕਾਰੋਂ ਕੀ ਬੇਰੁਖ਼ੀ।"

"ਵਾਹ ਕਿਆ ਜ਼ਮਾਨਾ ਥਾ ਜਬ ਬੜੇ-ਬੜੇ ਰਾਜੇ ਰਜਵਾੜੇ ਮ੍ਹਾਰੇ" ਕੋ ਬੜੇ ਅਦਬ ਔਰ ਇੱਜ਼ਤ ਕੇ ਸਾਥ ਅਪਨੀ ਰਿਆਸਤੋਂ ਮੇਂ ਹਥਿਆਰ ਬਨਾਨੇ ਕੇ ਲੀਏ ਬੁਲਾਯਾ ਕਰਤੇ ਥੇ।

ਹਾਂ, ਯਾਦ ਆਇਆ। ਛੇਵੇਂ ਗੁਰੂ ਹਰਿਗੋਬਿੰਦ ਜੀ ਨੇ ਭੀ ਤੋ ਮ੍ਹਾਰੇ ਪੂਰਵਜ਼ੋਂ ਕੋ ਮਾਰਵਾੜ ਸੇ ਬੁਲਾਇਆ ਹੀ ਥਾ-ਨਾ। ਕਿਤਨਾ ਸਾਥ ਦੀਆ ਥਾ ਮ੍ਹਾਰੇ ਪੂਰਵਜ਼ੋਂ ਨੇ ਗੁਰੂ ਜੀ ਕਾ। ਹਮਨੇ ਗੁਰੂ ਜੀ ਕੇ ਲੀਏ ਹਥਿਆਰ ਹੀ ਨੀਂ ਬਨਾਏ, ਕਿਤਨੀ ਸਾਰੀ ਸ਼ਹਾਦਤੇਂ ਭੀ ਤੋ ਦੀ ਮੈਦਾਨੇ ਜੰਗ ਮੇਂ। ਨਾਨੂ ਜੀ, ਸੁਖਾ ਜੀ, ਬਲੂ ਜੀ, ਨਠੀਆ, ਦਾਸਾ ਤੇ ਸੁਹੇਲਾ ਸਭੀ ਹਮਾਰੇ ਪੂਰਵਜ਼ ਹੀ ਤੋ ਥੇ। ਯਹ ਤੋ ਕੁਛ ਨਾਮ ਮੈਂ ਯਾਦ ਰੱਖ ਪਾਈ ਹੂੰ। ਔਰ ਪਤਾ ਨ੍ਹੀਂ ਕਿਤਨੇ ਸ਼ਹੀਦ ਹੂਏ ਹੋਂਗੇ। ਬਸ, ਵਕਤ ਬਦਲ ਗਯਾ। ਆਪ ਲੋਗ ਸਰਦਾਰ ਕੇ ਸਰਦਾਰ ਰਹਿ ਗਏ ਔਰ ਹਮ ਫਿਰ ਫ਼ਕੀਰ ਕੇ ਫ਼ਕੀਰ, ਗਾਡੀਓਂ ਵਾਲੇ।

"ਨਹੀਂ ਤੋ ਕਿਆ ਗੁਰੂ ਹਰਿਗੋਬਿੰਦ ਕੇ ਬਾਦ ਆਪ ਗੁਰੂ ਘਰ ਕੋ ਛੋੜ ਕਰ ਫਿਰ ਖ਼ਾਨਾਬਦੋਸ਼ ਹੋ ਗਏ।" ਮੈਂ ਅੱਗੇ ਲੜੀ ਜੋੜਨੀ ਚਾਹੀ।"

"ਨਹੀਂ ਸਰਦਾਰ ਜੀ! ਸਭੀ ਨੇ ਗੁਰੂ ਘਰ ਕੋ ਨਹੀਂ ਛੋਡਾ। ਬਸ, ਕੁਛ ਲੋਗ ਵਾਪਸ ਮਾਰਵਾੜ ਗਏ, ਪਰ ਵਹਾਂ ਭੀ ਉਨ ਕੋ ਕਿਸੇ ਨੇ ਗਲੇ ਨਹੀਂ ਲਗਾਇਆ। ਯਹਾਂ ਪੰਜਾਬ ਮੇਂ ਰਹਿ ਕਰ ਜਹਾਂ ਕੇ ਅਸੂਲੋਂ ਔਰ ਤਹਿਜੀਬ ਕੋ ਅਪਨਾਨੇ ਕੇ ਬਾਦ ਵੀ ਹਮਾਰੇ ਅਪਨੇ ਹਮਾਰੇ ਸਾਥ ਕਾਫ਼ੀ ਖ਼ਫ਼ਾ ਹੂਏ।

ਹਾਂ, ਦੁਬਾਰਾ ਫਿਰ ਜਬ ਮੁਗਲੋਂ ਨੇ ਹਿੰਦੁਸਤਾਨ ਮੇਂ ਅਤਿ ਉਠਾਈ ਤੋ ਗੁਰੂ ਗੋਬਿੰਦ ਸਿੰਘ ਜੀ ਨੇ ਦੁਬਾਰਾ ਹਮਾਰੇ ਲੋਗੋਂ ਕੋ ਯਾਦ ਕੀਤਾ। ਹਥਿਆਰੋਂ ਕੀ ਜ਼ਰੂਰਤ ਪੜੀ ਤੋਂ ਹਮਨੇ ਪੀਛੇ ਮੁੜ ਕਰ ਨਹੀਂ ਦੇਖਾ। ਸ਼ਹਾਦਤੋਂ ਕੀ ਜ਼ਰੂਰਤ ਪੜੀ ਤੋ ਸ਼ਹਾਦਤੋਂ ਕੀ ਝੜੀਆਂ ਲਗਾ ਦੀ। ਭਾਈ ਬਚਿੱਤਰ ਸਿੰਘ, ਭਾਈ ਮਨੀ ਸਿੰਘ, ਭਾਈ ਬਾਜ ਸਿੰਘ ਸਭੀ ਹਮਾਰੇ ਹੀ ਭਾਈ ਤੋ ਹੈਂ।

"ਵਾਹ... ਕਿਆ ਬਾਤ ਹੈ।" ਉਹਦਾ ਚਿਹਰਾ ਇਕਦਮ ਟਹਿਕ ਪਿਆ। ਉਹ ਉੱਚੀ-ਉੱਚੀ ਹਸਣ ਲੱਗੀ।

"ਹਮ ਤੋ ਏਕ ਬਾਰ ਪੰਜਾਬ ਉਪਰ ਭੀ ਅਪਨਾ ਰਾਜ ਕਾਇਮ ਕਰ ਚੁੱਕੇ ਐ।" ਬਾਬਾ ਬੰਦ ਸਿੰਘ ਜੀ ਨੇ ਹਮਾਰੇ ਪੂਰਵਜ਼ ਬਾਬਾ ਬਾਜ ਸਿੰਘ ਕੋ ਹੀ ਤੋ ਸਰਹੰਦ ਕੀ ਈਂਟ ਸੇ ਈਂਟ ਖੜਕਾਨੇ ਕੇ ਬਾਦ ਸਰਹੰਦ ਕਾ ਸੂਬੇਦਾਰ ਬਨਾਯਾ ਥਾ। ਵਾਹ ਕਿਆ ਜੋਸ਼ ਥਾ, ਉਸ ਸਰਦਾਰ ਮੇਂ। ਕਿਤਨੀ ਸ਼ਰਧਾ ਔਰ ਪ੍ਰੇਮ ਥਾ ਗੁਰੂ ਘਰ ਕੇ ਲੀਏ। ਕੁਰਬਾਨ ਹੋ ਗਿਆ ਬਾਬਾ ਬੰਦਾ ਸਿੰਘ ਜੀ ਕੇ ਸਾਥ ਜਮੁਨਾ ਕੇ ਕਿਨਾਰੇ। ਕਿਤਨਾ ਜ਼ਾਲਮ ਥਾਂ ਫ਼ਰੁਖ਼ਸੀਅਰ।"

ਉਹਦੇ ਭਖ਼ਦੇ ਚਿਹਰੇ ਤੋਂ ਉਹਦੇ ਅੰਦਰ ਉਬਾਲੇ ਖਾਂਦਾ ਜੋਸ਼ ਤੇ ਪੂਰਵਜ਼ਾਂ ਦੀ ਅਣਖ਼ ਪ੍ਰਤੀ ਉਹਦੀ ਅਕੀਦਤ ਦਾ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਸੀ।

"ਕਿਆ ਬਾਬਾ ਬਾਜ ਸਿੰਘ ਕੇ ਬਾਦ ਤੁਹਾਡੇ ਪੂਰਵਜ਼ ਫਿਰ ਉੱਜੜ ਗਏ?" "ਨਹੀਂ, ਦਾਦਾ ਕਹਿੰਦੇ ਸਾਰੇ ਤਾਂ ਨਹੀਂ, ਫਿਰ ਵੀ ਸਾਡੇ ਕਈ ਟਾਂਡੇ ਦੂਰ ਦਰਾਜ ਕੇ ਜੰਗਲੋਂ ਮੇ ਜਾ ਪਹੁੰਚੇ। ਮੱਧ ਪ੍ਰਦੇਸ਼, ਮਹਾਰਾਸ਼ਟਰ, ਬਿਹਾਰ, ਉੜੀਸਾ ਆਦਿਕ ਕਈ ਇਲਾਕੋਂ ਕੋ ਉਨਹੋਂ ਨੇ ਆਪਣਾ ਬਸੇਰਾ ਬਣਾ ਲੀਆ। ਕੁਛ ਨੇ ਤੋ ਪੱਕੇ ਤੌਰ ਪਰ ਅਪਨੀਆਂ ਬਸਤੀਆਂ ਬਨਾ ਲੀਂ, ਬਾਕੀ ਲਾਖੋਂ ਕੀ ਤਾਦਾਦ ਮੇਂ ਆਜ ਭੀ ਖਾਨਾਬਦੋਸ਼ੋਂ ਕੀ ਤਰਹ ਕਭੀ ਯਹਾਂ, ਕਭੀ ਵਹਾਂ ਨਏਂ-ਨਏਂ ਗਿਰਾਓਂ ਕੀ ਤਲਾਸ਼ ਮੇਂ ਭਟਕ ਰਹੇ ਹੈਂ।"

ਸਰਦਾਰ ਜੀ। ਇੱਕ ਗੱਲ ਹੋਰ ਦੱਸਾਂ, ਮਹਾਰਾਸ਼ਟਰ ਦੇ ਨਾਗਪੁਰ ਦੇ ਆਸ ਪਾਸ ਸਾਡੇ ਸੈਂਕੜੇ ਟਾਂਡੇ ਅੱਜ ਵੀ ਗੁਰੂ ਘਰ ਕੋ ਹੀ ਮਾਨੈਂ। ਪਰ ਬੜਾ ਦੁੱਖ ਹੋਤੈ ਜਬ ਬੜੇ-ਬੜੇ ਸਰਦਾਰ ਹਮਾਰੇ ਸਾਥ ਵਿਤਕਰਾ ਕਰਸੈਂ। ਮ੍ਹਾਰੇ ਪਾਸ ਵਹਾਂ ਨਾ ਕੋਈ ਗੁਰਦਵਾਰਾ, ਨਾ ਕੋਈ ਅੱਛਾ ਸਕੂਲ ਪੜ੍ਹਨੇ ਪੜ੍ਹਾਵਨੇ ਕੋ। ਬੱਚੀ ਬੱਚੇ ਕੀ ਸ਼ਾਦੀ ਕਰਸੈਂ ਸਿਰਫ਼ ਇੱਕ ਪੋਥੀ ਕੇ ਆਸਰੇ ਮੇਰੇ ਦਾਦਾ ਪੜਦਾਦਾ ਸਭ ਕੇ ਸਭ ਕੇਸਧਾਰੀ ਸਰਦਾਰ ਥੇ। ਮ੍ਹਾਰੇ ਟਾਂਡੇ ਕਾ ਤੋ ਕੋਈ ਭੀ ਸਿਕਲੀਗਰ ਸਿਰ ਨਾ ਮੁਨਾਵੈ।

"ਸਰਦਾਰ ਜੀ! ਕਿਆ ਆਪ ਕੇ ਬੱਚੋਂ ਨੇ ਕੇਸ ਧਰੇ ਹੂਏ ਨੇ।" ਉਹਦੇ ਇਸ ਸਵਾਲ ਨੇ ਮੈਨੂੰ ਧੁਰ ਅੰਦਰੋਂ ਹਲੂਣ ਦਿੱਤਾ।

ਮੈਂ ਰੱਬ ਦਾ ਸ਼ੁਕਰੀਆ ਅਦਾ ਕੀਤਾ ਕਿ ਮੇਰਾ ਪੁੱਤ ਹਾਲੇ ਤੱਕ ਕੇਸਾਧਾਰੀ ਏ। ਹਾਲੇ ਸਾਡੀ ਆਪਣੀ ਛਾਂ ਹੇਠ ਜੁ ਹੋਇਆ। ਕੱਲ੍ਹ ਨੂੰ ਬਾਹਰ ਅੰਦਰ ਨਿਕਲਿਆ ਤਾਂ ਖ਼ੌਰੇ ਉਹਨੂੰ ਵੀ ਜ਼ਮਾਨੇ ਦੀ...। ਮੈਂ ਖੁਸ਼ ਸੀ ਕਿ ਉਹਦੇ ਸਾਹਮਣੇ ਛਿੱਥਾ ਪੈਣੋਂ ਬਚ ਗਿਆ।

ਮੈਂ ਤੁਰੰਤ ਜਵਾਬ ਦਿੱਤਾ, "ਹਾਂ ਮੇਰਾ ਇੱਕੋ ਬੇਟਾ ਏ, ਉਹ ਆਪਣੀ ਮਾਂ ਨਾਲ ਨਾਨਕੇ ਗਿਆ ਏ ਅਤੇ ਪੂਰੀ ਤਰ੍ਹਾਂ ਕੇਸਾਧਾਰੀ ਏ।"ਬੜੀ ਅੱਛੀ ਬਾਤ ਐ। ਮੈਂ ਤੋ ਅਕਸਰ ਹੈਰਾਨ ਹੋਤੀ ਉਂ ਦੇਖ-ਦੇਖ ਕੇ, ਪੰਜਾਬ ਕੇ ਗਾਓਂ ਕੀ ਤਸਵੀਰ। ਗਲੀਓਂ ਮੇਂ ਡਾਰਾਂ ਕੀਆਂ ਡਾਰਾਂ ਘੋਨ ਮੋਨ ਕਿਤਨੇ ਹੀ ਛੋਟੇ-ਛੋਟੇ ਬਾਲ ਹਰਲ-ਹਰਲ ਕਰਤੇ ਫਿਰੇਂ, ਖ਼ਾਸ ਕਰ ਗ਼ਰੀਬ ਬਸਤੀਓਂ ਮੇਂ। ਕੋਈ ਨਾ ਸੰਭਾਲੇਂ ਇਨਕੋ। ਹਾਂ, ਇਨਕੋ ਨਹੀਂ ਸੰਭਾਲ ਤੋ ਹਮਾਰੀ ਕਿਆ ਸਾਰ ਲੇਂਗੇ ਯੇ ਬੜੀਆਂ ਸਰਦਾਰੀਆਂ ਵਾਲੇ।" ਉਹਨੇ ਪੂਰੇ ਰੋਹ ਵਿਚ ਆ ਕੇ ਤਸਲੇ 'ਚ ਆਖ਼ਰੀ ਰਿਵਟ ਜੜੀ।

ਉਹਦਾ ਤਾਂਬਾ ਰੰਗਾ ਰੰਗ ਹੁਣ ਪੂਰੀ ਤਰ੍ਹਾਂ ਭਖ਼ ਚੁੱਕਾ ਸੀ। ਮੈਂ ਉਹਨੂੰ ਮਿਹਨਤਾਨਾ ਦੇਣ ਦੀ ਕੋਸ਼ਿਸ਼ ਕੀਤੀ, ਪਰ ਉਹ 'ਗਾਥਾ ਸੁਣਨ ਲਈ ਸ਼ੁਕਰੀਆ' ਕਹਿ ਕੇ ਚੱਲਦੀ ਬਣੀ। ਮੈਨੂੰ ਇਉਂ ਜਾਪਿਆ, ਜਿਵੇਂ ਉਹਦੇ ਰੋਹ ਭਰੇ ਭਖ਼ਦੇ ਚਿਹਰੇ ਮੂਹਰੇ ਮੇਰੀ ਸਰਦਾਰੀ ਦਾ ਜਲੌਅ ਫਿਕਾ ਪੈ ਗਿਆ ਹੋਵੇ।

ਪਿੰਡ ਤੇ ਡਾਕ. ਸ਼ੇਰ ਖ਼ਾਂ, ਤਹਿ. ਤੇ ਜ਼ਿਲ੍ਹਾ:
ਫ਼ਿਰੋਜ਼ਪੁਰ, ਮੋ: 9815758466

## ਮਈ ਦਿਵਸ

9465216530
ਨਸੀਬ ਸਿੰਘ ਸੇਵਕ

ਪਹਿਲੀ ਮਈ, ਆਈ ਤੇ ਗਈ,
ਸਾਲ ਪਿਛੋਂ ਆਉਂਦੀ ਤੇ ਚੱਲੇ ਜਾਂਦੀ ਏ।
ਅੱਗੇ ਤੋਂ ਵੀ ਆਉਂਦੀ ਰਹੇਗੀ, ਇਸੇ ਤਰ੍ਹਾਂ ਜਾਂਦੀ ਰਹੇਗੀ।
ਪਰ ਮਜ਼ਦੂਰ ਵਿਚਾਰਾ, ਕਿਸਮਤ ਦਾ ਮਾਰਾ,
ਮਜ਼ਦੂਰ ਹੀ ਰਹੇਗਾ, ਮਜ਼ਬੂਰ ਹੀ ਰਹੇਗਾ।
ਵਿਸ਼ਵ ਪੱਧਰ ਦੇ ਮਜ਼ਦੂਰ ਦੀ ਸੱਧਰ ਦੇ ਜਸ਼ਨ ਕਰਾਉਂਦੇ ਹਾਂ।
ਮਜ਼ਦੂਰ ਨੂੰ ਲੁਭਾਉਂਦੇ ਹਾਂ, ਮਜਦੂਰ ਨੂੰ ਤਾਂ ਸਿਰਫ, •
ਹੁਲਾਰੇ ਮਿਲਦੇ ਨੇ, ਜਾਂ ਝੂਠੇ ਲਾਰੇ ਮਿਲਦੇ ਨੇ।
ਸੁਪਨੇ ਦਿਖਾਉਣ ਵਾਲੇ,
ਝੂਲੇ ਝੁਲਾਉਣ ਵਾਲੇ ਧਰਤੀ ਤੋਂ ਉਠ ਅਸਮਾਨ ਤੇ ਚੜ੍ਹ ਗਏ,
ਗਰੀਬੀ ਨੂੰ ਛੱਡ ਕੇ ਅਮੀਰੀ 'ਚ ਵੜ ਗਏ।
ਪਰ ਮਜ਼ਦੂਰ ਉਥੇ ਦਾ ਉਥੇ ਖੜਾ ਏ,
ਮਈ ਦਿਵਸਦਾ ਕੀ ਪਤਾ ਕਿਉਂਕਿ ਭੋਲਾ ਬੜਾ ਏ।
ਮਹਿਲ ਉਸਾਰੀ ਜਾਂਦਾ ਏ ਪਰ ਆਪ ਝੁੱਗੀਆਂ 'ਚ ਰਹਿੰਦਾ ਏ।
ਅਮੀਰਾਂ ਨੂੰ ਅਮੀਰ ਬਣਾਈ ਜਾਂਦਾ ਏ,
ਆਪ ਧੱਕੇ ਧੋਲੇ ਸਹਿੰਦਾ ਏ।
ਮਈ ਦਿਵਸ ਦੇ ਮਾਅਨੇ ਬੇਕਾਰ ਨੇ ਉਹਦੇ ਲਈ,
ਸਾਰੇ ਜਸ਼ਨ ਧਿਰਕਾਰ ਨੇ ਉਹਦੇ ਲਈ,
ਮਈ ਦਿਵਸ ਆਉਂਦੇ ਰਹਿਣਗੇ, ਹਰ ਸਾਲ ਜਾਂਦੇ ਰਹਿਣਗੇ,
ਵਿਚਾਰਾ ਮਜ਼ਦੂਰ ਤਾਂ ਮਜਦੂਰ ਹੀ ਰਹੇਗਾ,
ਨਸੀਬ ਬਸ ਏਦਾਂ ਮਜ਼ਬੂਰ ਹੀ ਰਹੇਗਾ।

## ਪੱਤ੍ਰਿਕਾ ਲਈ ਮਦਦ ਕਰਨ ਦੀ ਅਪੀਲ

ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ) ਦਾ ਇਸ਼ ਅੰਕ ਨਾਲ ਇੱਕ ਸਾਲ ਪੰਜ ਮਹੀਨੇ ਹੋ ਗਏ ਹਨ। ਦੇਸ਼-ਵਿਦੇਸ਼ ਦੀਆਂ ਸੰਗਤਾਂ ਦੇ ਬੇਹੱਦ ਸਤਿਕਾਰ ਭਰੇ ਹੁੰਗਾਰੇ ਨੇ ਪੱਤ੍ਰਿਕਾ ਨੂੰ ਬੁਲੰਦੀਆਂ 'ਤੇ ਪੁੱਜਦਾ ਕਰਨ 'ਚ ਜ਼ਿਕਰਯੋਗ ਹਿੱਸਾ ਪਾਇਆ ਹੈ। ਧੰਨਵਾਦ ਦੇ ਨਾਲ-ਨਾਲ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਅੱਗੇ ਲਈ ਵੀ ਪੱਤ੍ਰਿਕਾ ਦੀ ਬੁਲੰਦੀ ਲਈ ਤਨ, ਮਨ ਅਤੇ ਧੰਨ ਨਾਲ ਮਦਦ ਕਰਨ ਲਈ ਪਹਿਲਕਦਮੀ ਕਰੋ। ਇਸ ਲਈ ਤੁਸੀ ਇਸ ਤਰ੍ਹਾਂ ਸੇਵਾ ਕਰ ਸਕਦੇ ਹੋ:-

- ਅੱਜ ਹੀ ਆਪਣਾ ਚੰਦਾ ਭੇਜ ਕੇ।
- ਆਪਣੇ ਦੋਸਤਾਂ, ਮਿੱਤਰਾਂ ਤੇ ਰਿਸ਼ਤੇਦਾਰਾਂ ਨੂੰ ਮੈਂਬਰ ਬਣਾ ਕੇ।
- ਆਪਣੇ ਦਸਵੰਧ ਵਿਚੋਂ ਕੁਝ ਹਿੱਸਾ ਪੱਤ੍ਰਿਕਾ ਲਈ ਭੇਜ ਕੇ।
- ਖੁਸ਼ੀ-ਗ਼ਮੀ ਦੇ ਮੌਕਿਆਂ 'ਤੇ ਪੱਤ੍ਰਿਕਾ ਲਈ ਦਾਨ ਭੇਜ ਕੇ।
- ਪੱਤ੍ਰਿਕਾ ਲਈ ਇਸ਼ਤਿਹਾਰ ਭੇਜ ਕੇ।

ਮਾਇਆ ਭੇਜਣ ਲਈ ਪਤਾ-
ਸੰਪਾਦਕ,
ਭਾਈ ਦਿੱਤ ਸਿੰਘ ਪੱਤ੍ਰਿਕਾ
AC No. 65077080586,
ਸਟੇਟ ਬੈਂਕ ਆਫ਼ ਪਟਿਆਲਾ,
ਸ਼ਾਖ਼ਾ ਕਜਹੇੜੀ (ਚੰਡੀਗੜ੍ਹ)।

## ਕਾਵਿ ਕਿਆਰੀ

### ਸੁਣ ਮਾਂ ਧਰਤੀਏ

ਆਓ ਸਾਰੇ ਰਲ ਕੇ ਧਰਤੀ ਮਾਂ ਅੱਗੇ ਕਰੀਏ ਇੱਕ ਪੁਕਾਰ,
ਸੁਣ ਮਾਂ ਧਰਤੀਏ ਦਿੱਕ ਜੰਮਦੇ ਹੋਰ ਭਗਤ ਸਿੰਘ ਸਰਦਾਰ।

ਇੱਥੇ ਹਨ੍ਹੇਰਾ ਸੂਰਜਾਂ ਨੂੰ ਚੱਕਰਾਂ 'ਚ ਪਾਈ ਜਾਂਦਾ ਏ,
ਠੱਗ, ਚੋਰ ਸਾਨੂੰ ਲੁੱਟ-ਲੁੱਟ ਦੇਖ ਲੈ ਖਾਈ ਜਾਂਦਾ ਏ।
ਚਾਰੇ ਪਾਸੇ ਜ਼ੁਲਮ ਦੀ ਮਚੀ ਹੋਈ ਦੇਖ ਲੈ ਹਾਹਾਕਾਰ,
ਸੁਣ ਮਾਂ ਧਰਤੀਏ...।

ਕਾਨੂੰਨ ਨਾਂ ਦੀ ਦੇਖ ਲੈ ਚੀਜ਼ ਨਾ ਇੱਥੇ ਕੋਈ,
ਕਾਤਲ ਹੱਸਦਾ ਨਿਰਦੋਸ਼ ਵਿਚਾਰਾ ਜਾਵੇ ਦੇਖ ਲਓ ਰੋਈ।
ਮਹਾਰਾਜਾ ਰਣਜੀਤ ਜਿਹਾ ਕੋਈ ਬਲੀ ਤੇਜ਼ ਦੇ ਕਰਨ ਲਈ ਸੁਧਾਰ,
ਸੁਣ ਮਾਂ ਧਰਤੀਏ...।

ਭਗਤ ਸਿੰਘ ਦੀ ਸੋਚ ਨੂੰ ਸਿਆਸੀ ਲੋਕ ਜਾਣ ਦਬਾਈ,
ਮਜ਼ਦੂਰ, ਕਿਸਾਨ, ਜਵਾਨੋਂ ਹੋ ਜਾਓ ਇਕੱਠੇ ਦਿੰਦਾ ਵਕਤ ਦੁਹਾਈ।
ਲੋਟੂਆਂ ਦੇਸ਼ ਨੂੰ ਲੁੱਟ ਖਾ ਜਾਣਾ ਕਾਵਾਂ ਕੁੱਤਿਆਂ ਦੀ ਇੱਥੇ ਭਰਮਾਰ,
ਸੁਣ ਮਾਂ ਧਰਤੀਏ...।

ਭਗਤ ਸਿੰਘ ਦਾ ਪਹਿਨ ਮਖੌਟਾ ਗੁਮਰਾਹ ਲੋਕਾਂ ਨੂੰ ਕਰਦੇ ਨੇ,
ਬਣਾ ਕੇ ਸਾਨੂੰ ਉੱਲੂ ਆਪ ਪੈਰ ਤਖ਼ਤ 'ਤੇ ਧਰਦੇ ਨੇ।
ਸਾਡੇ ਗਲਾਂ 'ਚ ਪਾ ਰੱਸੇ ਆਪਣੇ ਗਲ ਪਾਉਂਦੇ ਹਾਰ,
ਸੁਣ ਮਾਂ ਧਰਤੀਏ...।

ਮੈਂ ਚਾਹੁੰਦਾ ਇੱਥੇ ਛੋਟੇ ਵੱਡੇ ਨੂੰ ਮਾਣ ਮਿਲੇ ਇਨਸਾਨ,
ਭੇਦ ਭਾਵ ਮਿਟ ਜਾਵੇ ਹੋਵੇ ਹਰ ਬੰਦਾ ਇੱਕ ਸਮਾਨ।
ਫਿਰ ਭਗਤ ਸਿੰਘ ਦਾ ਸੁਪਨਾ ਹੋਣਾ ਹੈ ਸਵਿਕਾਰ,
ਸੁਣ ਮਾਂ ਧਰਤੀਏ...।

'ਟੋਨੀ' ਇੱਥੇ ਇੱਕ ਨਵਾਂ ਵਸਾਉਣਾ ਚਾਹੁੰਦਾ ਹੈ ਸੰਸਾਰ,
ਹੱਸਣ, ਖੇਡਣ ਲੋਕੀ ਸਦਾ ਖਿੜ੍ਹੀ ਰਹੇ ਗੁਲਜ਼ਾਰ।
ਝੂਠ ਨੂੰ ਛੱਡ ਕੇ ਲੋਕੀ ਇੱਥੇ ਸੱਚ ਦਾ ਕਰਨ ਵਪਾਰ,
ਸੁਣ ਮਾਂ ਧਰਤੀਏ...।

-ਰਾਮ ਪ੍ਰਕਾਸ਼ ਟੋਨੀ, 9876351093

### ਸੱਭਿਆਚਾਰ

ਵੰਡ ਲਏ ਬਾਪੂ, ਵੰਡੀਆਂ ਬੇਬੇ, ਵੰਡ ਲਿਆ ਵੱਡਾ ਲਾਣਾ,
ਕਿੱਥੇ ਗਿਆ ਪੰਜਾਬੀ ਵੀਰੋ ਸੱਭਿਆਚਾਰ ਪੁਰਾਣਾ।

ਸਾਦ ਮੁਰਾਦਾ ਖਾਂਦੇ ਪੀਂਦੇ, ਸਾਦ ਮੁਰਾਦੇ ਰਹਿੰਦੇ ਸੀ,
ਸਾਰਾ ਥਕੇਵਾਂ ਉਤਰ ਜਾਂਦਾ ਜਦ ਖੂੰਢਾਂ 'ਤੇ ਬਹਿੰਦੇ ਸੀ।

ਆਥਣ ਵੇਲੇ 'ਕੱਠਿਆਂ ਬਹਿ ਕੇ ਚੌਂਕੇ 'ਤੇ ਖਾਣਾ,
ਕਿੱਥੇ ਗਿਆ ਪੰਜਾਬੀ ਵੀਰੋ ਸੱਭਿਆਚਾਰ ਪੁਰਾਣਾ।

ਵਾਹ ਬੀਜ ਕੇ, ਵਿਹਲੇ ਹੋ ਕੇ ਫਿਰ ਖਾੜੇ ਵੱਲ ਜਾਂਦੇ,
ਆਹਰਣ, ਬੋਰੀ, ਮੁਗਧਰ ਚੁੱਕਣੇ, ਲੋਹ ਪੁਰਸ਼ ਬਣ ਜਾਣਾ
ਕਿੱਥੇ ਗਿਆ ਪੰਜਾਬੀ ਵੀਰੋ ਸੱਭਿਆਚਾਰ ਪੁਰਾਣਾ।

ਏਕੇ ਵਿਚ ਕਹਿੰਦੇ ਬਰਕਤ ਹੁੰਦੀ, ਅਸੀਂ ਭੁਲਾਇਆ ਏਕਾ,
ਹੁਣ ਤਾਂ ਸਾਨੂੰ ਯਾਦ ਰਹਿ ਗਿਆ ਠੇਕਾ ਜਾਂ ਥਾਣਾ।

ਇਸੇ ਲਈ ਤਾਂ ਸਿੱਧੂ ਨੇ ਹੁਣ ਪਿੰਡ ਆਪਣੇ ਵੱਲ ਜਾਣਾ,
ਕਿੱਥੇ ਗਿਆ ਪੰਜਾਬੀ ਵੀਰੋ ਸੱਭਿਆਚਾਰ ਪੁਰਾਣਾ।

-ਰਣਜੀਤ ਸਿੰਘ ਸਿੱਧੂ,
9876262642

### ਅੱਜ ਕੱਲ੍ਹ ਦੇ ਮਤਲਬੀ ਲੋਕ

ਮਨੋਂ ਖ਼ੌਫ਼ ਰੱਬ ਦਾ ਦੂਰ ਹੋਇਆ,
ਵੱਜ ਗੱਜ ਕੇ ਪਾਪ ਕਮਾਣ ਲੋਕੀ।

ਬੰਦੇ ਗਿਲਾਗ ਦੇ ਬਣੇ ਸੰਸਾਰ ਅੰਦਰ,
ਵੇਚ ਖਾਂਵਦੇ ਧਰਮ ਇਮਾਨ ਲੋਕੀ।

ਲੈ ਕੇ ਚਾਰ ਆਨੇ ਪਾਸ ਹਾਕਮਾਂ ਦੇ
ਜਾ ਕੇ ਝੂਠੀਆਂ ਸਹੁੰਆਂ ਚੁਕਾਣ ਲੋਕੀ।

ਇੱਕ-ਦੂਜੇ ਦਾ ਦਰਦ ਵੰਡਾਵਣਾ ਕੀ,
ਸਗੋਂ ਕੱਢਣੀ ਚਾਹੁੰਦੇ ਜਾਨ ਲੋਕੀ।

ਕਈ ਵੇਚ ਕੇ ਸ਼ਰ੍ਹੇਆਮ ਬਾਜ਼ਾਰ ਧੀਆਂ,
ਮੁੱਲ ਘੋੜਿਆਂ ਵਾਂਗ ਠਹਿਰਾਣ ਲੋਕੀ।

ਬਦਲੇ ਦਰਬੇ ਦੇ ਖੂਹ 'ਚ ਦੇਣ ਧੱਕਾ,
ਨਹੀਂ ਵੇਖਦੇ ਹਾਣ ਕੁਹਾਣ ਲੋਕੀ।

ਪਹਿਲਾਂ ਲੈਣ ਦੇਣ ਰੱਖਣਾ ਗਿਣਵਾ ਦਿੰਦੇ,
ਪਿੱਛੋਂ ਕੰਨਿਆ ਦਾਨ ਆਖਦੇ ਲੋਕੀ।

ਕੋਈ ਪੋਤਰੀ ਵਰਗੀ ਵਿਆਹ ਲੈਂਦੇ,
ਲੜ ਲਾਂਵਦੇ ਨਾ ਸ਼ਰਮ ਖਾਣ ਲੋਕੀ।

ਉਹ ਕਾਰ ਮੁਖ਼ਤਾਰ ਘਰ ਬਾਰ ਅੰਦਰ,
ਵਾਂਗ ਨੌਕਰਾਂ ਹੁਕਮ ਬਜਾਣ ਲੋਕੀ।

ਇਲਮ ਅਕਲ ਸਿਖਾਣ ਨਾ ਔਰਤਾਂ ਨੂੰ,
ਰੱਖਦੇ ਵਾਂਗ ਹੈਵਾਨ ਨਦਾਨ ਲੋਕੀ।

ਅਕਲ ਧਰਮ ਨੂੰ ਰੱਖ ਕੇ ਛਿੱਕਿਆਂ 'ਤੇ,
ਪੁੱਠੇ ਰਾਹ 'ਤੇ ਪੈਰ ਟਿਕਾਣ ਲੋਕੀ।

ਸਾਰ ਗਊ ਗ਼ਰੀਬ ਦੀ ਲਏ ਕਿਹੜਾ,
ਭੁੱਲੇ ਭਜਨ ਤੇ ਦਾਨ ਇਸ਼ਨਾਨ ਲੋਕੀ।

ਸਕੇ ਭਰਾਵਾਂ ਦੇ ਖ਼ੂਨ ਸਫ਼ੈਦ ਹੋਏ,
ਨਾਲ ਵੈਰੀ ਦੇ ਜੰਗ ਮਚਾਣ ਲੋਕੀ।

ਦਿਲੋਂ ਉੱਠਿਆ ਝੂਠ ਦਰਗਾਹ ਵਾਲਾ,
ਝੂਠ ਮੂਠ ਗਵਾਹ ਭੁਗਤਾਨ ਲੋਕੀ।

ਕਰਜ਼ਾ ਚੁੱਕ ਕੇ ਦੇਣਾ ਜਵਾਬ ਪਿੱਛੋਂ,
ਮਾਰ ਲੈਂਦੇ ਹੱਥੀਂ ਇਮਾਨ ਲੋਕੀ।

-ਲੈਕਚਰਾਰ ਹਰਜੀਤ ਕੌਰ ਰੁਮਾਣਾ

## ਸੰਤ, ਸਿਆਸਤਦਾਨ ਤੇ ਸਿੱਖ!

ਬਾਣੀ 'ਚ 'ਨਿਖੱਟੂ' ਗਰਦਾਨਿਆ ਏ,
ਜਿਨ੍ਹਾਂ ਵਿਹਲੀਆਂ ਖਾਣੀਆਂ ਧਾਰੀਆਂ ਨੇ।

ਪੈਰੀਂ ਹੱਥ ਲੁਆਉਣ ਜੋ 'ਸੇਵਕਾਂ' ਤੋਂ,
ਫਿਟਕਾਂ ਬਾਬੇ ਨੇ ਤਿੱਖੀਆਂ ਮਾਰੀਆਂ ਨੇ।

ਆਪੋ ਆਪਣੀ ਜਾਤ ਦੇ ਸੰਤ ਮੱਲੇ,
ਪੂਜਾ ਪਾਠ ਦੀਆਂ 'ਵਿਧੀਆਂ' ਨਿਆਰੀਆਂ ਨੇ।

ਕਿਰਤ, ਵੰਡ ਕੇ ਛਕਣ ਤੇ ਨਾਮ ਜਪਣਾ,
ਗੱਲਾਂ ਤਿੰਨੋਂ ਹੀ ਮਨੋ ਵਿਸਾਰੀਆਂ ਨੇ।

ਸਿਆਸਤਦਾਨ ਤੇ ਬੂਬਨੇ ਸਾਧ 'ਕੱਠੇ,
ਠੱਗਣ ਵਾਸਤੇ ਪਾਲਦੇ ਯਾਰੀਆਂ ਨੇ।

ਸਿੱਖ ਘਿਰ ਗਿਆ ਇਨ੍ਹਾਂ ਦੇ ਵਿਚ ਏਦਾਂ,
ਪੰਛੀ ਘੇਰਿਆ ਜਿਵੇਂ ਸ਼ਿਕਾਰੀਆਂ ਨੇ।

-ਤਰਲੋਚਨ ਸਿੰਘ ਦੁਪਾਲਪੁਰ,
001-408-903-9952

ਗ਼ਜ਼ਲ

## ਨਸ਼ੇ ਬਾਰੇ

ਲਿਤਾੜੇ ਹਨ, ਵਿਗਾੜੇ ਹਨ, ਉਜਾੜੇ ਧਨ, ਨਸ਼ਾ ਵੇਖੋ!
ਜ਼ਰਾ ਸੋਚੋ! ਜ਼ਰਾ ਸਮਝੋ! ਕਰੋ ਇਸ ਨੂੰ ਦਫ਼ਾ ਵੇਖੋ।

ਗੁਆਚੇ ਜ਼ਿੰਦਗੀ ਉਸ ਦੀ ਜੁਆਨੀ ਖੋਖਲੀ ਹੁੰਦੀ,
ਜੁ ਪੀਂਦਾ ਹੈ, ਸ਼ਰਾਬੀ ਹੈ ਉਦ੍ਹੀ ਯਾਰੋ ਦਸ਼ਾ ਵੇਖੋ।

ਉਹ ਡੁੱਬਦਾ ਮੌਤ ਖੂਹ ਅੰਦਰ ਬਚਾਵੇ ਕੌਣ ਫਿਰ ਉਸ ਨੂੰ ?
ਨਾ ਜੀਂਦਾ ਉਹ, ਨਾ ਮਰਦਾ ਉਹ ਜੁ ਖਿੱਚਦਾ ਹੈ ਕਸ਼ ਵੇਖੋ।

ਰੁਲੇ ਦਰ-ਦਰ ਮਿਰੇ ਯਾਰੋ ਉਹ ਫਿਰਦਾ ਪਾਗਲਾਂ ਵਾਂਗੂੰ,
ਮਿਲੇ ਨਾ ਜੇ ਨਸ਼ਾ ਉਸ ਨੂੰ ਤਾਂ ਪੈਂਦੀ ਹੈ ਗਸ਼ਾ ਵੇਖੋ!

ਜ਼ਮਾਨਾ ਲਾਅਨਤਾਂ ਪਾਏ ਕੁਈ ਵੀ ਨੇੜ ਨਾ ਜਾਏ,
ਇਵੇਂ ਉਹ ਕੈਲਵੀ ਰੁਲਦਾ ਜਿਵੇਂ ਪਾਟਾ ਸਦਾ ਵੇਖੋ।

-ਪ੍ਰੋ. ਜਸਵੰਤ ਸਿੰਘ ਕੈਲਵੀ,
9878381474

# ਵਿਅੰਗ ਟੋਟਕੇ

## ਕੁਦਰਤੀ ਨੇਮ

ਕੰਮ ਕੀਤਿਆਂ ਬਾਝ ਨਾ ਕੰਮ ਹੋਵੇ,
ਹੋਵੇ ਉਨਤੀ ਨਾ ਜੀਭ ਦੇ ਗਾਂਢਿਆਂ 'ਚੋਂ।
ਜਿਹੜੀ ਵਸਤ ਪਾਈਏ ਉਹੀ ਕੱਢ ਸਕੀਏ,
ਤੇਰੀ ਮਹਿਕ ਆਵੇ ਉਹਨਾਂ ਭਾਂਡਿਆਂ 'ਚੋਂ।
ਰਸ ਕੱਢ ਕਮਾਦ ਦਾ ਗੁੜ ਬਣਦਾ,
ਰਹੁ ਨਿਕਲੇ ਨਾ ਮੱਕੀ ਦੇ ਟਾਂਡਿਆਂ ਚੋਂ।
ਨੇਮ ਕੁਦਰਤੀ ਕੈਲਵੀ ਹੋਏ ਲਾਗੂ,
ਨਿਕਲਣ ਸੱਪ ਹੀ ਸਪਣੀ ਦੇ ਆਂਡਿਆਂ 'ਚੋਂ।

## ਹੱਕ

ਲੁੱਟਣ, ਕੁੱਟਣ ਦਾ ਹੱਕ ਸਰਕਾਰ ਦਾ ਏ,
ਜਨਤਾ ਤਾਈਂ ਤਾਂ ਮਰਨ ਦਾ ਹੱਕ ਮਿਲਿਆ।
ਭ੍ਰਿਸ਼ਟਾਚਾਰ, ਗਰੀਬੀ, ਮਹਿੰਗਾਈ ਅੰਦਰ,
ਪਸ਼ੂਆਂ ਵਾਂਗ ਢਿੱਡ ਭਰਨ ਦਾ ਹੱਕ ਮਿਲਿਆ।
ਪੂੰਜੀਪਤੀ ਮੁਨਾਫਾ ਬਟੋਰ ਸਕਦੇ,
ਮੱਗਰ ਮੱਛਾਂ ਨੂੰ ਤਰਨ ਦਾ ਹੱਕ ਮਿਲਿਆ।
ਸਾਡੇ ਦੇਸ਼ ਵਿੱਚ ਕੈਲਵੀ ਮੌਜ ਸਾਨੂੰ,
ਖੁਦਕੁਸ਼ੀਆਂ ਕਰਨ ਦਾ ਹੱਕ ਮਿਲਿਆ।

## ਅੰਨ੍ਹਿਆਂ ਲਈ ਐਨਕ

ਆਓ, ਬੈਠ ਕੇ ਅਸੀਂ ਵੀਚਾਰ ਕਰੀਏ,
ਕੀ ਪੜ੍ਹ ਰਹੇ ਹਾਂ? ਕੀ ਗਾ ਰਹੇ ਹਾਂ?
ਬੀਜ ਰਹੇ ਹਾਂ ਕੂੜ ਦੇ ਬੀਜ ਥਾਂ ਥਾਂ,
ਅਮਨ ਸ਼ਾਂਤੀ ਦੀ ਫਸਲ ਜਲਾ ਰਹੇ ਹਾਂ।
ਨਸ਼ਾ ਜ਼ਿੰਦਗੀ ਦਾ ਡ੍ਹੋਲ ਵੀਟ ਰਹੇ ਹਾਂ,
ਨਸ਼ਾ ਮੌਤ ਦਾ ਮੂੰਹ ਨੂੰ ਲਾ ਰਹੇ ਹਾਂ।
ਖੋਹ ਕੇ ਨਜ਼ਰ ਜੁਆਨੀ ਤੋਂ ਕੈਲਵੀ ਜੀ!
ਅਸੀਂ ਅੰਨ੍ਹਿਆਂ ਨੂੰ ਐਨਕ ਲਾ ਰਹੇ ਹਾਂ।

## ਵਿਸ਼ਵੀਕਰਨ

ਵਿਸ਼ਵੀਕਰਨ ਦਾ ਦੌਰ ਹੈ ਵੀਰ ਮੇਰੇ,
ਨਿਜੀਕਰਨ ਦਾ ਗੂੰਜਦਾ ਰਾਗ ਮੀਆਂ।
ਸੰਸਾਰ ਬੈਂਕ ਦੇ ਦਿਸ਼ਾ ਨਿਰਦੇਸ਼ ਚੱਲਦੇ,
ਹੱਥ ਉਹਦੇ ਸਰਕਾਰ ਦੀ ਵਾਗ ਮੀਆਂ।
ਪਾਲਕ, ਸਰੋਂ, ਬਾਥੂ ਭਾਵੇਂ ਔਢ ਜਾਪਣ,
ਰਿੰਨ੍ਹ ਘੋਟ ਕੇ ਬਣ ਜਾਏ ਸਾਗ ਮੀਆਂ।
ਦੌਲਤ ਦੇਸ਼ ਦੀ ਲੁੱਟ, ਲੈ ਚੋਰ ਚੱਲੇ,
ਤੂੰ ਵੀ ਕੈਲਵੀ ਹੋਸ਼ ਕਰ, ਜਾਗ ਮੀਆਂ।

## [illegible]

ਸਾਨੂੰ ਕੌਮ ਲਈ ਚਾਹੀਦਾ ਇੱਕ ਨੇਤਾ,
ਜੀਹਦੀ ਅਕਲ ਦੀ ਉਂਗੀ ਨਾ ਦਾੜ੍ਹ ਹੋਵੇ।
ਕਾਲੇ ਅੱਖਰ ਨੂੰ ਮੱਝ ਸਮਾਨ ਸਮਝ,
ਅਨਪੜ੍ਹ ਹੋਵੇ, ਅੰਨਪਾੜ ਹੋਵੇ!
ਗੱਲ ਗੱਲ ਦੇ ਨਾਲ ਜੋ ਗਾਹਲ ਕੱਢੇ,
ਦਾਦਾਗੀਰ ਪੂਰਾ, ਤਪਦਾ ਹਾੜ੍ਹ ਹੋਵੇ।
ਚਮਚੇ ਕੈਲਵੀ! ਇਰਦ ਤੇ ਗਿਰਦ ਰੱਖੇ,
ਕੀਤੀ ਖੇਤ ਉਦਾਲੇ ਜਿਉਂ ਵਾੜ ਹੋਵੇ।

ਪ੍ਰੋ ਜਸਵੰਤ ਸਿੰਘ ਕੈਲਵੀ
9878381474

# ਆਪਸ 'ਚ ਨਾ ਉਲਝੀਏ!!

■ਇਕਵਾਕ ਸਿੰਘ ਪੱਟੀ

ਬੀਤੇ ਲੰਮੇ ਸਮੇਂ ਤੋਂ ਸਿੱਖੀ ਨਿੱਤ ਨਵੇਂ ਵਿਵਾਦ 'ਚ ਉਲਝਦੀ ਨਜ਼ਰ ਆਉਂਦੀ ਹੈ। ਸਿੱਖ ਲੀਡਰਸ਼ਿਪ, ਸਿੱਖ ਕੌਮ, ਤਖ਼ਤਾਂ ਦੇ ਜਥੇਦਾਰ, ਡੇਰੇਦਾਰ, ਟਕਸਾਲਾਂ, ਸਿੱਖ ਕੌਮ ਦੇ ਵਿਦਵਾਨ, ਲੇਖਕ ਅਤੇ ਸਿੱਖ ਚਿੰਤਕ ਕਿਸੇ ਨਾ ਕਿਸੇ ਵਿਵਾਦ ਵਿਚ ਉਲਝੇ ਹੀ ਪਏ ਹਨ। ਨਾ ਸਿੱਖ ਕੌਮ ਅਤੇ ਨਾ ਹੀ ਸਿੱਖ ਕੌਮ ਦਾ ਬੁੱਧੀਜੀਵੀ ਵਰਗ ਕੌਮ ਦੇ ਕਿਸੇ ਸਾਂਝੇ ਮੁੱਦੇ 'ਤੇ ਇਕਮੁੱਠ ਹੋ ਰਿਹਾ ਹੈ, ਨਾ ਹੀ ਕੋਈ ਦੂਰ ਅੰਦੇਸ਼ੀ ਨਾਲ ਸੋਚ ਕੇ ਕੋਈ ਨਵੀਂ ਭਵਿੱਖੀ ਯੋਜਨਾ ਉਲੀਕਣ ਵਿਚ ਮਦਦ ਕਰ ਰਿਹਾ ਹੈ ਕਿ ਭਵਿੱਖ 'ਚ ਆਉਣ ਵਾਲੀ ਪੀੜ੍ਹੀ ਨੂੰ ਗੁਰਮਤਿ ਦੇ ਸੁਨਹਿਰੀ ਉਪਦੇਸ਼ਾਂ ਮੁਤਾਬਕ ਸਿੱਖ ਜੀਵਨ ਜਾਚ ਕਿਵੇਂ ਦੱਸੀ ਜਾ ਸਕੇ? ਪਰ ਇਸ ਦੇ ਉਲਟ ਨਿੱਕੀਆਂ-ਨਿੱਕੀਆਂ ਗੱਲਾਂ ਤੋਂ ਲੈ ਕੇ ਵੱਡੇ ਕੌਮੀ ਮਸਲਿਆਂ ਤੱਕ ਕਿਸੇ ਦੀ ਨਿੱਜੀ ਜ਼ਿੰਦਗੀ ਤੋਂ ਲੈ ਕੇ ਉਸ ਦੇ ਪੰਥਕ ਖੇਤਰ ਦੇ ਕਾਰਜ ਤੱਕ ਅਸੀਂ ਆਪਸ 'ਚ ਆਪਣੀ ਕੌਮ ਦੀ ਤਾਣੀ ਬੁਰੀ ਤਰ੍ਹਾਂ ਉਲਝਾਈ ਹੋਈ ਹੈ।

ਦਾੜ੍ਹੀ ਬੰਨ੍ਹਣ ਖੋਲ੍ਹ ਕੇ ਰੱਖਣ ਦਾ ਮੁੱਦਾ, ਮਾਸ ਖਾਣ ਜਾਂ ਨਾ ਖਾਣ ਦਾ ਮੁੱਦਾ, ਸਿੱਖ ਰਹਿਤ ਮਰਿਯਾਦਾ ਨੂੰ ਪ੍ਰਮਾਣਿਤ ਕਰਨ ਦਾ ਅਤੇ ਨਾ ਕਰਨ ਦਾ, ਡੇਰੇਦਾਰ ਮਰਿਯਾਦਾ ਪਹਿਲਾਂ ਹੀ ਨਹੀਂ ਮੰਨਦੇ। ਅਸੀਂ ਵੀ ਉਨ੍ਹਾਂ ਦੀ ਰਹਿੰਦੀ ਖੂੰਹਦੀ ਕਸਰ ਪੂਰੀ ਕਰਨ ਹਿੱਤ ਪੰਥਕ ਇਕਸਾਰਤਾ ਨੂੰ ਭੰਗ ਕਰਦਿਆਂ ਮਰਿਯਾਦਾ ਨੂੰ ਰੱਦ ਕਰਨਾ, ਦਸਮ ਗ੍ਰੰਥ ਦਾ ਗੰਭੀਰ ਮੁੱਦਾ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਆਜ਼ਾਦੀ ਦੀ ਗੱਲ, ਪੁਜਾਰੀਆਂ ਦੀਆਂ ਆਪਹੁਦਰੀਆਂ, '84 ਸਿੱਖ ਕਤਲੇਆਮ ਦੇ ਦੋਸ਼ੀਆਂ ਨੂੰ ਸਜ਼ਾ ਦਿਵਾਉਣ ਵਿਚ ਮਿਲੀ ਨਾਕਾਮਯਾਬੀ, '84 ਦੇ ਸ਼ਹੀਦਾਂ ਦੀ ਯਾਦਗਾਰ ਸਥਾਪਤ ਕਰਨ ਦਾ ਮੁੱਦਾ, ਪੰਜਾਬੀ ਬੋਲੀ, ਪੰਜਾਬੀ ਸੂਬੇ ਦਾ ਮੁੱਦਾ, ਨਾਨਕਸ਼ਾਹੀ ਕੈਲੰਡਰ ਦਾ ਮੁੱਦਾ, ਸੌਦਾ ਸਾਧ, ਭਨਿਆਰੇ ਵਾਲਾ, ਆਸ਼ੂਤੋਸ਼ ਦਾ ਮਾਮਲਾ, ਨਕਲੀ ਹਰਿਮੰਦਰ ਸਾਹਿਬ ਦਾ ਮਸਲਾ, ਦਰਬਾਰ ਸਾਹਿਬ ਵਿਖੇ ਬੀਬੀਆਂ ਦੇ ਕੀਰਤਨ ਕਰਨ ਸਬੰਧੀ ਚੱਲ ਰਹੀ ਗਰਮਾ ਗਰਮੀ, ਪ੍ਰਮਾਣਿਕ ਸਿੱਖ ਇਤਿਹਾਸ ਦਾ ਮਸਲਾ, ਸ਼੍ਰੋਮਣੀ ਕਮੇਟੀ ਵੱਲੋਂ ਛਾਪੀਆਂ ਗੁਰਮਤਿ ਵਿਰੋਧੀ ਪੁਸਤਕਾਂ ਦਾ ਮਸਲਾ, ਸ਼੍ਰੋਮਣੀ ਕਮੇਟੀ ਚੋਣਾਂ ਵਿਚ ਵਰਤੀ ਜਾਂਦੀ ਸ਼ਰਾਬ, ਜਾਤ ਪਾਤ, ਵਧ ਰਿਹਾ ਡੇਰਾਵਾਦ ਦਾ ਗੰਭੀਰ ਸੰਕਟ, ਦਸਤਾਰ ਦੀ ਤਲਾਸ਼ੀ, ਕੱਚੀ ਬਾਣੀ (ਧਾਰਨਾਵਾਂ) ਲਗਾਉਣ ਵਾਲਿਆਂ ਵਿਰੁੱਧ ਕਾਰਵਾਈ ਨਾ ਕਰਨ ਦਾ ਮਾਮਲਾ, ਖਾਲਸਾ ਕਾਲਜ ਬਨਾਮ ਖਾਲਸਾ ਯੂਨੀਵਰਸਿਟੀ ਬਣਾਉਣ ਲਈ ਹੋ ਰਹੀ ਖਿੱਚਧੂਹ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਸਥਾਪਤ ਸਤਿਗੁਰੂ ਰਾਮ ਸਿੰਘ ਚੇਅਰ, ਹੋਰ ਅਣਗਿਣਤ ਮੁੱਦਿਆਂ ਵਿਚ ਸਾਡੀ ਸਿੱਖ ਕੌਮ ਬੁਰੀ ਤਰ੍ਹਾਂ ਜਕੜੀ ਪਈ ਹੈ।

ਪਰ ਇਨ੍ਹਾਂ ਦਾ ਯੋਗ ਉਪਰਾਲਾ ਕਰਨ ਲਈ ਕੋਈ ਵੀ ਧਿਰ ਤਿਆਰ ਨਹੀਂ। ਜੇ ਕੋਈ ਉੱਠਦੀ ਹੈ ਤਾਂ ਉਸ ਨੂੰ ਦੂਜੀ ਧਿਰ ਬਿਠਾ ਦਿੰਦੀ ਹੈ ਅਤੇ ਬਿਠਾਉਣ ਵਾਲੀ ਧਿਰ ਤੇ ਬੈਠਣ ਵਾਲੀ ਧਿਰ 'ਚ ਸਮਾਨਤਾ ਇਹ ਹੁੰਦੀ ਹੈ ਕਿ ਇੱਕ ਆਪਣਾ ਪੱਖ ਪੇਸ਼ ਕਰਦੀ ਹੈ ਤਾਂ ਦੂਜੀ ਸਿਰਫ਼ ਅੱਗੇ ਲੰਘ ਕੇ ਸਾਰਾ ਸਿਹਰਾ ਆਪਣੇ ਸਿਰ ਲੈਣ ਲਈ ਉਸ ਸਬੰਧਤ ਧਿਰ ਵਿਚ ਨੁਕਸ ਕੱਢ ਦਿੰਦੀ ਅਤੇ ਨੁਕਸ ਕੱਢ ਕੇ ਦੂਜੀ ਧਿਰ ਨੂੰ ਨੀਵਾਂ ਕਰਨ ਲਈ ਭਾਵੇਂ ਉਸ ਦੀ ਨਿੱਜੀ ਜ਼ਿੰਦਗੀ ਵਿਚ ਹੀ ਕੋਈ ਕਮੀਆਂ ਕਿਉਂ ਨਾ ਲੱਭਣੀਆਂ ਪੈਣ।

ਜਦ ਕਿ ਇਹ ਦੋਵੇਂ ਧਿਰਾਂ ਵਿਚ ਇੱਕ ਵਿਸ਼ੇਸ਼ ਸਮਾਨਤਾ ਇਹ ਹੁੰਦੀ ਹੈ ਕਿ ਦੋਵੇਂ ਹੀ ਆਪਣੇ ਆਪ ਨੂੰ ਗੁਰੂ ਨਾਨਕ ਸਾਹਿਬ ਦੀ ਫ਼ਿਲਾਸਫ਼ੀ ਨੂੰ ਸਮਝਣ ਦਾ ਦਾਅਵਾ ਕਰਨ ਦੇ ਨਾਲ ਤਰਕ ਦੀਆਂ ਹਮਾਇਤੀਆਂ ਹੁੰਦੀਆਂ ਹਨ, ਪਰ ਫਿਰ ਆਪਸ 'ਚ ਉਲਝਣ ਕਿਉਂ? ਇਸ ਦੀ ਸਮਝ ਕਿਸੇ ਨੂੰ ਨਹੀਂ ਪੈਂਦੀ। ਖ਼ੈਰ, ਇਹੀ ਅਰਦਾਸ ਹੈ ਕਿ ਸਤਿਗੁਰੂ ਆਪ ਹੀ ਬਹੁੜੀ ਕਰਨ।

ਇੱਕ ਅਪੀਲ ਜ਼ਰੂਰ ਹੈ ਕਿ ਸੁਚੇਤ ਜਥੇਬੰਦੀਆਂ, ਸੰਸਥਾਵਾਂ, ਵਿਦਵਾਨ, ਲੇਖਕ, ਪੱਤਰਕਾਰ, ਬੁੱਧੀਜੀਵੀ ਜੋ ਕੋਈ ਚੰਗਾ ਕੰਮ ਧਰਮ ਪ੍ਰਚਾਰ ਹਿੱਤ ਮਿਸ਼ਨਰੀ ਸੋਚ ਦੇ ਅਧੀਨ ਗੁਰੂ ਨਾਨਕ ਸਾਹਿਬ ਦੇ ਸੱਚੇ ਸੁੱਚੇ ਫ਼ਲਸਫ਼ੇ ਨੂੰ ਪ੍ਰਚਾਰਨ ਹਿੱਤ ਕਰ ਰਹੀਆਂ ਹਨ ਤਾਂ ਕ੍ਰਿਪਾ ਕਰਕੇ ਜੇ ਇਕੱਠੀਆਂ ਨਹੀਂ ਹੋ ਸਕਦੀਆਂ ਤਾਂ ਘੱਟੋ ਘੱਟ ਇਕ ਦੂਜੇ 'ਤੇ ਚਿੱਕੜ ਸੁੱਟਣ ਤੋਂ ਗੁਰੇਜ਼ ਕਰਨ। ਆਸ ਹੈ, ਆਪ ਸਭ ਸੁਚੇਤ ਸਿੱਖ ਪ੍ਰਚਾਰਕ, ਵਿਦਵਾਨ/ ਬੁੱਧੀਜੀਵੀ ਇਸ ਬਾਰੇ ਜ਼ਰੂਰ ਸੋਚਣਗੇ।

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾਮੁਕਤ)

*ਮਹਾਂ ਕਾਵਿ ਦੇ ਕਵੀ ਸ. ਮੇਵਾ ਸਿੰਘ ਜੀ ਦੀ ਕਿਰਤ ਨੂੰ ਕਾਫ਼ੀ ਸਲਾਹਿਆ ਗਿਆ ਹੈ। ਪਾਠਕਾਂ ਨੇ ਇਸ ਨੂੰ ਲਗਾਤਾਰ ਛਾਪਣ ਦੀ ਮੰਗ ਕੀਤੀ ਹੈ। ਸੋ, ਉਪਰੋਕਤ ਮਹਾਂ ਕਾਵਿ ਹਰ ਅੰਕ ਵਿਚ ਲੜੀ ਜੋੜ ਕੇ ਛਾਪਿਆ ਜਾਇਆ ਕਰੇਗਾ।*

*-ਸੰਪਾਦਕ*

ਕਾਂਡ ਚੌਥਾ

## ਬਾਬਾ ਅਜੀਤ ਸਿੰਘ ਤੇ ਜੁਝਾਰ ਸਿੰਘ ਦੀ ਸ਼ਹੀਦੀ

### ਲੜਾਈ ਵੇਖ ਕੇ ਸਾਹਿਬਜ਼ਾਦਿਆਂ ਨੂੰ ਜੋਸ਼ ਆਉਣਾ

1. ਵੇਖ ਸਿੰਘਾਂ ਦੀ ਐਡ ਬਹਾਦਰੀ ਨੂੰ,
ਲਾਲੋ ਲਾਲ ਸੀ ਗੁਰੂ ਕੇ ਲਾਲ ਹੋਏ।
ਆਫ਼ਤਾਬ ਜਿਉਂ ਜੇਠ ਦਾ ਚਮਕ ਮਾਰੇ,
ਏਦਾਂ ਭਖ਼ ਕੇ ਦੋਵਾਂ ਦੇ ਭਾਲ ਹੋਏ।
ਜੋਸ਼ ਜੁੱਸੇ ਦਾ ਰੋਕਿਆਂ ਰੁਕਦਾ ਨਾ,
ਕਦੋਂ ਵਹਿਣ ਦਰਿਆਵਾਂ ਦੇ ਟਾਲ ਹੋਏ।
ਵੇਖ ਦੋਹਾਂ ਫ਼ਰਜ਼ੰਦਾਂ ਦੇ ਲਾਲ ਚਿਹਰੇ,
ਸੱਚੇ ਪਾਤਸ਼ਾਹ ਅਤਿ ਨਿਹਾਲ ਹੋਏ।

### ਸਾਹਿਬਜ਼ਾਦਾ ਅਜੀਤ ਸਿੰਘ ਵੱਲੋਂ ਗੁਰੂ ਜੀ ਪਾਸੋਂ ਜੰਗ 'ਚ ਜਾਣ ਦੀ ਆਗਿਆ ਮੰਗਣੀ

2. ਹੱਥ ਜੋੜ ਅਜੀਤ ਫ਼ਰਜ਼ੰਦ ਵੱਡਾ,
ਸਾਹਿਬਾਂ ਸਾਹਮਣੇ ਸੀਸ ਨਿਵਾਂਵਦਾ ਈ।
ਨੈਣਾਂ ਵਿਚੋਂ ਕ੍ਰੋਧ ਦੀ ਅਗਨ ਬਰਸੇ,
ਮਨ ਹੋਇ ਉਤਾਵਲਾ ਜਾਂਵਦਾ ਈ।
ਬਖ਼ਸ਼ੋ ਆਗਿਆ ਵੈਰੀ ਨੂੰ ਠੱਲ੍ਹ ਪਾਵਾਂ,
ਚੜ੍ਹਿਆ ਵਾਂਗ ਦਰਿਆ ਜੋ ਆਂਵਦਾ ਈ।
ਕਰਨੀ ਖੰਡੇ ਦੀ ਅੱਜ ਮੈਂ ਰੀਝ ਪੂਰੀ,
ਰੋਮ-ਰੋਮ ਇਹ ਮੇਰਾ ਕੁਰਲਾਂਵਦਾ ਈ।

### ਗੁਰੂ ਜੀ ਦੀ ਖੁਸ਼ੀ

3. ਚਿਹਰਾ ਵੇਖ ਨੂਰਾਨੀ ਅਜੀਤ ਸੰਦਾ,
ਖੀਵੇ ਖੁਸ਼ੀ 'ਚ ਸਾਹਿਬੇ ਕਮਾਲ ਹੋਏ।
ਨਾਲ ਸੀਨੇ ਦੇ ਘੁੱਟ ਕੇ ਲਾਇਓ ਈ,
ਅਸ਼ਕ ਅੱਖੀਓਂ ਨਹੀਂ ਸੰਭਾਲ ਹੋਏ।
ਪਿਦਰ ਟੋਰ, ਸ਼ਹੀਦ ਦਾ ਪਿਸਰ ਬਣਿਆ,
ਅਸੀਂ ਉਦੋਂ ਸਾਂ ਬਹੁਤ ਨਿਹਾਲ ਹੋਏ।
ਬਣਨਾ ਪਿਤਾ ਸ਼ਹੀਦ ਦੋ ਪੁੱਤਰਾਂ ਦਾ,
ਅੱਜ ਹੁਕਮ ਇਹ ਵੱਲੋਂ ਅਕਾਲ ਹੋਏ।

### ਗੁਰੂ ਜੀ ਵੱਲੋਂ ਜੰਗ 'ਚ ਜਾਣ ਦੀ ਆਗਿਆ ਬਖ਼ਸ਼ਣੀ

4. ਜਾਹ! ਜਾਹ! ਬੇਟਾ ਘੜੀ ਆ ਗਈ ਏ,
ਜਹੀਦਾ, ਮੁੱਦਤੋਂ ਸੀ ਇੰਤਜ਼ਾਰ ਮੈਨੂੰ।
ਏਸੇ ਪਲ ਲਈ ਤੈਨੂੰ ਪਾਲਿਆ ਸੀ,
ਦਿੱਤੀ ਦਾਤ ਸੀ ਆਪ ਦਾਤਾਰ ਮੈਨੂੰ।

ਐਸੇ ਜੌਹਰ ਵਿਖਾਓ ਰਣ ਭੂਮਿਕਾ 'ਚ,
ਦੇਵੇ ਆਣ ਵਧਾਈ ਸੰਸਾਰ ਮੈਨੂੰ।
ਸਾਰੇ ਵਾਰ ਹੀ ਛਾਤੀ 'ਤੇ ਸਹਿਣ ਕਰਨੇ,
ਮਤਾਂ ਕਰ ਦੇਵੇਂ ਸ਼ਰਮਸਾਰ ਮੈਨੂੰ।

### ਸਾਹਿਬਜ਼ਾਦਾ ਅਜੀਤ ਸਿੰਘ ਦਾ ਪ੍ਰਣ

5. ਮੈਨੂੰ ਨਾਮ ਜੋ ਤੁਸਾਂ ਨੇ ਬਖ਼ਸ਼ਿਆ ਏ,
ਲੱਗਣ ਦਿਆਂਗਾ ਦਾਗ਼ ਜ਼ਿਨਹਾਰ ਨਾਹੀਂ।
ਤਜਣ ਲਈ ਮੈਦਾਨ ਮਜਬੂਰ ਕਰਸੇ,
ਮੁਗਲਾਂ ਪਾਸੇ ਕੋ ਐਸਾ ਸੁਫ਼ਾਰ ਨਾਹੀਂ।
ਲੱਖਾਂ ਭੇਡਾਂ ਦੇ ਵੱਗ ਨੂੰ ਵੇਖ ਕੇ ਤੇ,
ਕਦੇ ਹੋਂਵਦੇ ਸ਼ੇਰ ਫ਼ਰਾਰ ਨਾਹੀਂ।
ਦਿੱਤੀ ਦਾਦੇ ਕੁਰਬਾਨੀ ਜਿਸ ਧਰਮ ਖ਼ਾਤਰ,
ਕਦੇ ਹੋਵੇਗੀ ਉਸ ਦੀ ਹਾਰ ਨਾਹੀਂ।

### ਅਜੀਤ ਸਿੰਘ ਦੀ ਜੰਗ 'ਚ ਜਾਣ ਦੀ ਤਿਆਰੀ

6. ਰੁਖ਼ਸਤ ਲੈ ਦਸਮੇਸ਼ ਤੋਂ ਲਾਲ ਵੱਡਾ,
ਪਿੱਠ ਘੋੜੇ ਦੀ ਉੱਤੇ ਸਵਾਰ ਹੋਇਆ।
ਕਲਗੀ ਸੋਂਹਵੰਦੀ ਸੀਸ 'ਤੇ ਇੰਝ ਭਾਸੇ,
ਕਿਸੇ ਲਾੜੀ ਦੇ ਵਰਨ ਨੂੰ ਤਿਆਰ ਹੋਇਆ।
ਚਿਹਰਾ ਚਮਕੇ ਚੁਰੱਖੇ ਚਿਰਾਗ਼ ਵਾਂਗੂ,
ਆਫ਼ਤਾਬ ਡਾਢਾ ਸ਼ਰਮਸਾਰ ਹੋਇਆ।
ਹੋਇ ਲੈਸ ਤੁਰੰਗ 'ਤੇ ਇੰਝ ਜਾਪੇ,
ਜੀਕੂੰ ਪਾਰਥ, ਭਾਰਤ ਵਿਚਕਾਰ ਹੋਇਆ।

### ਸਾਹਿਬਜ਼ਾਦਾ ਅਜੀਤ ਸਿੰਘ ਦਾ ਜੰਗ ਨੂੰ ਚੱਲਣਾ

7. ਟੁਰਿਆ ਕਦਰ-ਅੰਦਾਜ਼ ਰਣ-ਭੂਮਿਕਾ ਨੂੰ,
ਬਣਕੇ ਬਰਿਕ-ਬਲਾ, ਮੈਦਾਨ ਅੰਦਰ।
ਮੋਢੇ ਤਰਕਸ਼ ਅਤੇ ਕਮਾਨ ਆਹੇ,
ਲਟਕੇ ਲੱਕ ਖ਼ੂੰਬਾਰ ਮਿਆਨ ਅੰਦਰ।
ਮੱਸ ਫੁੱਟਦੀ ਲੱਖਾਂ ਥੀਂ ਭਿੜਨ ਵਾਲਾ,
ਪੈਦਾ ਹੋਇਆ ਨਾ ਸੂਰਾ ਜਹਾਨ ਅੰਦਰ।
ਅੱਠ ਸਿੰਘਾਂ ਨੂੰ ਨਾਲ ਲੈ ਕੇ ਕੂਚ ਕੀਤਾ,
ਗੂੰਜ ਪਏ ਜੈਕਾਰੇ ਅਸਮਾਨ ਅੰਦਰ।

9814710668

## ਲੋੜ ਹੈ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਲਈ

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਜ਼ੋਰਦਾਰ ਮੁਹਿਮ ਸ਼ੁਰੂ ਕੀਤੀ ਗਈ ਹੈ, ਜਿਸ ਅਧੀਨ ਅੱਜ ਦੇ ਨੌਜਵਾਨ ਵਰਗ ਨੂੰ ਸਹੀ ਮਾਰਗ ਦਰਸ਼ਨ ਦੇਣ ਲਈ ਉਪਰਾਲੇ ਕੀਤੇ ਜਾਣਗੇ। ਇਹ ਮੁਹਿਮ ਹਰ ਪਿੰਡ, ਕਸਬਾ, ਸ਼ਹਿਰੀ ਮੁਹੱਲੇ ਵਿਚ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਬਣਾ ਕੇ ਸ਼ੁਰੂ ਕੀਤੀ ਜਾ ਰਹੀ ਹੈ। ਸੋ, ਸਮੂਹ ਨੌਜਵਾਨ ਵਰਗ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਪਹਿਲਕਦਮੀ ਕਰਕੇ ਪੱਤ੍ਰਿਕਾ ਨਾਲ ਸੰਪਰਕ ਕਰਨ ਅਤੇ ਸੁਝਵਾਨ/ਬੁੱਧੀਵਾਨ ਪਾਠਕ ਵੀ ਨੌਜਵਾਨ ਵਰਗ ਨੂੰ ਇਸ ਪਾਸੇ ਵੱਲ ਉਤਸ਼ਾਹਤ ਕਰਨ ਵਾਸਤੇ ਰੋਲ ਅਦਾ ਕਰਨ ਲਈ ਸੰਪਰਕ ਕਰ ਸਕਦੇ ਹਨ। ਹੋਰ ਜਾਣਕਾਰੀ ਲਈ ਫ਼ੋਨ ਜਾਂ ਈਮੇਲ ਰਾਹੀਂ ਸੰਪਰਕ ਕਰ ਸਕਦੇ ਹੋ।

-ਮੁੱਖ ਸੰਪਾਦਕ

# ਸ਼ਾਰਟ ਟਰਮ ਗੁਰੂ ਗ੍ਰੰਥ ਸਾਹਿਬ ਅਧਿਐਨ ਕੋਰਸ-ਲੋੜ ਤੇ ਮਹੱਤਵ

■ਡਾ. ਪਰਮਵੀਰ ਸਿੰਘ

ਗੁਰਮਤਿ ਕਾਲਜ ਗੁਰਦੁਆਰਾ ਮਾਤਾ ਸੁੰਦਰੀ ਸਿੱਖ ਧਰਮ ਅਧਿਐਨ ਦੇ ਖੇਤਰ ਵਿੱਚ ਵਿਸ਼ੇਸ਼ ਕੀਰਤੀਮਾਨ ਸਥਾਪਤ ਕਰਦਾ ਜਾ ਰਿਹਾ ਹੈ। ਇਹ ਕਾਲਜ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਰਾਹੀਂ ਵਿਦਿਆਰਥੀਆਂ ਨੂੰ ਐਮ.ਏ. ਧਰਮ ਅਧਿਐਨ, ਸਿੱਖ ਅਧਿਐਨ, ਡਿਪਲੋਮਾ ਇਨ ਗੁਰਮਤਿ ਸੰਗੀਤ, ਡਿਪਲੋਮਾ-ਇਨ-ਡਿਵਨਿਟੀ, ਗਿਆਨੀ ਆਦਿ ਦੀ ਵਿੱਦਿਆ ਪਿਛਲੇ ਕਈ ਸਾਲਾਂ ਤੋਂ ਪ੍ਰਦਾਨ ਕਰ ਰਿਹਾ ਹੈ। ਇੱਥੇ ਆਉਣ ਵਾਲੇ ਬਹੁਤ ਸਾਰੇ ਵਿਦਿਆਰਥੀ ਆਪਣੇ ਸ਼ੌਕ ਵਜੋਂ ਇਹ ਵਿੱਦਿਆ ਹਾਸਲ ਕਰਦੇ ਹਨ। ਅਜਿਹੇ ਕੋਰਸ ਕਰਨ ਦਾ ਉਨ੍ਹਾਂ ਦਾ ਉਦੇਸ਼ ਹੈ ਕਿ ਜਿੱਥੇ ਉਹ ਆਪਣੇ ਵਿਰਸੇ ਨਾਲ ਜੁੜੇ ਰਹਿਣਾ ਚਾਹੁੰਦੇ ਹਨ, ਉੱਥੇ ਉਹ ਆਪਣੇ ਧਰਮ ਬਾਰੇ ਅਤੇ ਦੂਜੇ ਧਰਮਾਂ ਬਾਰੇ ਵਿਧੀਵਤ ਤਰੀਕੇ ਨਾਲ ਜਾਣਕਾਰੀ ਹਾਸਲ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਦੇਸ਼ ਸਾਰੀ ਮਾਨਵਤਾ ਲਈ ਸਾਂਝਾ ਹੈ। ਗੁਰਮਤਿ ਦਾ ਇਹ ਸੰਦੇਸ਼ ਗੁਰਦੁਆਰਿਆਂ ਵਿੱਚੋਂ ਲਗਾਤਾਰ ਪ੍ਰਸਾਰਿਤ ਹੋ ਰਿਹਾ ਹੈ। ਗੁਰੂ ਸਾਹਿਬਾਨ ਦੁਆਰਾ ਗੁਰਦੁਆਰਿਆਂ ਦੀ ਸਥਾਪਨਾ ਦਾ ਉਦੇਸ਼ ਵੀ ਇਹੀ ਸੀ ਕਿ ਇੱਥੇ ਆਉਣ ਵਾਲਾ ਹਰ ਇੱਕ ਵਿਅਕਤੀ ਗਿਆਨ ਹਾਸਲ ਕਰੇ ਅਤੇ ਇੱਥੋਂ ਪ੍ਰਾਪਤ ਗਿਆਨ ਅਨੁਸਾਰ ਸਮਾਜ ਵਿੱਚ ਸੇਵਾ ਕਰੇ ਤਾਂ ਕਿ ਮਾਨਵਤਾ ਦਾ ਭਲਾ ਹੋ ਸਕੇ। ਗੁਰਦੁਆਰੇ ਨੂੰ ਧਰਮਸਾਲ ਕਿਹਾ ਜਾਂਦਾ ਸੀ, ਜਿਸ ਦੇ ਉਦੇਸ਼ ਦਾ ਪ੍ਰਗਟਾਵਾ ਕਰਦੇ ਹੋਏ ਕਵੀ ਸੈਨਾਪਤੀ ਦੱਸਦਾ ਹੈ:

ਧਰਮ ਸਾਲ ਸੰਗਤਿ ਜਬਿ ਆਵੈ। ਦਰਸਨ ਪਾਰਬ੍ਰਹਮ ਕੋ ਪਾਵੈ।

ਗੁਰ ਸੰਗਤਿ ਕਛੁ ਭੇਦ ਨ ਹੋਈ। ਮੁਨ ਜਨ ਕਥਾ ਬਖਾਨਤ ਸੋਈ।

ਕਰ ਦਰਸਨ ਦੁਰਮਤਿ ਮਲ ਛਜਿੈ। ਉਪਜੈ ਗਿਆਨ ਭਲਾ ਕਛੁ ਕੀਜੈ।

ਇਛਾ ਮਨ ਮੈ ਜੋ ਕਛੁ ਆਵੈ। ਕਰਿ ਅਰਦਾਸ ਤੁਰਤ ਹੀ ਪਾਵੈ।

ਧਰਮਸਾਲ ਦੀ ਸਥਾਪਨਾ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਸਾਰਿਤ ਹੋਏ ਸੰਦੇਸ਼ ਨੂੰ ਸੰਗਤ ਤੱਕ ਲਿਜਾਣ ਅਤੇ ਉਨ੍ਹਾਂ ਨੂੰ ਗੁਰਮਤਿ ਵਿੱਚ ਦ੍ਰਿੜ ਕਰਨ ਲਈ ਵੱਡਾ ਯੋਗਦਾਨ ਪਾਇਆ। ਗੁਰਦੁਆਰੇ ਸਿੱਖ ਦੇ ਜੀਵਨ ਦਾ ਕੇਂਦਰਬਿੰਦੂ ਬਣੇ ਅਤੇ ਸਮੇਂ-ਸਮੇਂ 'ਤੇ ਇੱਥੇ ਹੋਣ ਵਾਲੇ ਗੁਰਮਤਿਆਂ ਨੇ ਉੱਤਰੀ ਭਾਰਤ ਵਿੱਚ ਹੋਣ ਵਾਲੇ ਬਾਹਰੀ ਹਮਲਿਆਂ ਤੋਂ ਲੋਕਾਂ ਨੂੰ ਬਚਾ ਕੇ ਇਸ ਖਿੱਤੇ ਦੀ ਨੁਹਾਰ ਹੀ ਬਦਲ ਦਿੱਤੀ। ਜਬਰ ਅਤੇ ਜ਼ੁਲਮ ਦਾ ਸ਼ਿਕਾਰ ਹੋ ਰਹੇ ਲੋਕਾਂ ਨੂੰ ਮਾਣ ਅਤੇ ਸਤਿਕਾਰ ਨਾਲ ਜੀਵਨ ਬਸਰ ਕਰਨ ਦਾ ਮੌਕਾ ਪ੍ਰਾਪਤ ਹੋਇਆ। ਗੁਰੂ ਸਾਹਿਬਾਨ ਦੁਆਰਾ ਸਥਾਪਤ ਅਤੇ ਪ੍ਰਫੁੱਲਿਤ ਕੀਤੀ ਧਰਮਸਾਲ ਦੇ ਮਹੱਤਵ ਨੂੰ ਉਜਾਗਰ ਕਰਦੇ ਹੋਏ ਭਾਈ ਸੰਤੋਖ ਸਿੰਘ ਕਹਿੰਦੇ ਹਨ:

ਜਿਸ ਮਹਿਂ ਜਥਾ ਸ਼ਕਤਿ ਹੁਇ ਆਵਹਿ। ਧਰਮਸਾਲ ਆਪੇ ਬਨਵਾਵਹਿ।

ਤਿਸ ਮੈਂ ਰਾਖਹਿ ਸਿਖ ਟਿਕਾਇ। ਪੰਥੀ ਕੋ ਭੋਜਨ ਮਿਲਿ ਜਾਇ।

ਇਕ ਸਿੱਖ ਦੇਹਿ ਕਿ ਸਭਿ ਮਿਲ ਦੇਵੈਂ। ਸਿਮਰਹਿਂ ਨਾਮ ਸੁਜਨ ਕੋ ਸੇਵੈਂ।

ਕਹਾਂ ਮਹਾਤਮ ਇਸ ਕੋ ਕਹੀਯਹਿ। ਪੁੰਨ ਪਦਾਰਥ ਸਮ ਨਹਿਂ ਲਹਿਯਹਿ।

ਇਸ ਜਗ ਮਹਿਂ ਸੁਖ ਪਾਇ ਘਨੇਰਾ। ਅੰਤ ਗੁਰੂ ਢਿਗ ਲਹੈ ਬਸੇਰਾ।

ਅਜੋਕੇ ਸਮੇਂ ਵਿੱਚ ਵੀ ਗੁਰਦੁਆਰਾ ਸਿੱਖ ਜੀਵਨਜਾਚ ਦਾ ਕੇਂਦਰਬਿੰਦੂ ਹੈ ਅਤੇ ਸਿੱਖਾਂ ਦਾ ਕੋਈ ਵੀ ਕੌਮੀ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਤੋਂ ਬਗੈਰ ਕਿਆਸ ਨਹੀਂ ਕੀਤਾ ਜਾ ਸਕਦਾ ਅਤੇ ਜੇਕਰ ਕੋਈ ਅਜਿਹਾ ਕਰਦਾ ਹੈ ਤਾਂ ਉਸ ਨੂੰ ਸਿੱਖੀ ਵਿਚ ਕੋਈ ਮਾਨਤਾ ਪ੍ਰਾਪਤ ਨਹੀਂ ਹੁੰਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਨ-ਸੁਣਨ ਦੀ ਇੱਛਾ ਹਰ ਵੇਲੇ ਸਿੱਖ ਦੇ ਮਨ ਵਿੱਚ ਬਣੀ ਰਹਿੰਦੀ ਹੈ। ਮੌਜੂਦਾ ਪੀੜ੍ਹੀ ਵੀ ਗੁਰਦੁਆਰੇ ਨਾਲ ਜੁੜੀ ਹੋਈ ਹੈ ਅਤੇ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੁੜੇ ਰਹਿਣਾ ਚਾਹੁੰਦੀ ਹੈ, ਪਰ ਸਮੇਂ ਦੀ ਘਾਟ ਅਤੇ ਦੁਨਿਆਵੀ ਉਲਝਣਾਂ ਵਿੱਚ ਫਸੀ ਹੋਣ ਕਰਕੇ ਗੁਰਦੁਆਰੇ ਵਿਖੇ ਉਨ੍ਹਾਂ ਦੀ ਹਾਜ਼ਰੀ ਦਿਨੋ-ਦਿਨ ਘਟਦੀ ਜਾ ਰਹੀ ਹੈ।

ਅਜਿਹਾ ਨਹੀਂ ਕਿ ਮੌਜੂਦਾ ਪੀੜ੍ਹੀ ਦੇ ਨੌਜਵਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੁੜਨਾ ਨਹੀਂ ਚਾਹੁੰਦੇ। ਆਧੁਨਿਕ ਟੈਕਨਾਲੋਜੀ ਦੀ ਸਹਾਇਤਾ ਨਾਲ ਆਪਣੇ ਕੰਮਕਾਜ ਦੇ ਸਥਾਨਾਂ 'ਤੇ ਉਹ ਆਪਣੀ ਇਸ ਘਾਟ ਨੂੰ ਕਿਸੇ ਨਾ ਕਿਸੇ ਤਰ੍ਹਾਂ ਪੂਰਾ ਕਰਨ ਦਾ ਯਤਨ ਕਰਦੇ ਹਨ ਅਤੇ ਜਦੋਂ ਮੌਕਾ ਮਿਲੇ ਗੁਰਦੁਆਰੇ ਵੀ ਨਤਮਸਤਕ ਹੋ ਆਉਂਦੇ ਹਨ। ਪਰ ਫਿਰ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਆਈਆਂ ਟਕਸਾਲੀ ਬੋਲੀਆਂ ਦੇ ਸ਼ਬਦਾਂ ਦੀ ਸੋਝੀ ਘੱਟ

ਹੋਣ ਕਰਕੇ ਉਹ ਗੁਰਬਾਣੀ ਨੂੰ ਸਹੀ ਤਰੀਕੇ ਨਾਲ ਸਮਝਣ ਤੋਂ ਆਪਣੇ ਆਪ ਨੂੰ ਅਸਮਰੱਥ ਮਹਿਸੂਸ ਕਰਦੇ ਹਨ। ਬਾਣੀ ਦੀ ਬਹੁਤ ਸਾਰੀ ਸੋਝੀ ਵਾਰ-ਵਾਰ ਬਾਣੀ ਪੜ੍ਹਨ ਨਾਲ ਹੀ ਹੁੰਦੀ ਜਾਂਦੀ ਹੈ, ਪਰ ਫਿਰ ਵੀ ਕਈ ਵਾਰ ਸ਼ਬਦ ਦੀ ਤਹਿ ਤੱਕ ਪੁੱਜਣਾ ਮੁਸ਼ਕਲ ਹੋ ਜਾਂਦਾ ਹੈ ਜਿਸ ਲਈ ਕਿਸੇ ਅਜਿਹੇ ਵਿਦਵਾਨ ਜਾਂ ਸੂਝਵਾਨ ਦੀ ਲੋੜ ਪੈਂਦੀ ਹੈ ਜਿਹੜਾ ਮਨ ਵਿੱਚ ਪੈਦਾ ਹੋਏ ਦਵੰਦ ਜਾਂ ਸ਼ੰਕੇ ਨੂੰ ਦੂਰ ਕਰੇ। ਗੁਰਦੁਆਰਿਆਂ ਦੇ ਕਥਾ-ਵਾਚਕ ਅਤੇ ਪ੍ਰਚਾਰਕ ਇਸ ਕਾਰਜ ਵਿੱਚ ਲੱਗੇ ਹੋਏ ਹਨ, ਪਰ ਫਿਰ ਵੀ ਮੂਲ ਸਮੱਸਿਆ ਹੱਲ ਨਹੀਂ ਹੋ ਰਹੀ।

ਗੁਰਦੁਆਰਿਆਂ ਦਾ ਇੱਕ ਅਜਿਹਾ ਸਿਸਟਮ ਬਣ ਗਿਆ ਹੈ ਜਿਸ ਵਿੱਚ ਕੇਵਲ ਇੱਕ ਪਾਸਿਉਂ ਹੀ ਸਮਝਾਇਆ ਜਾ ਰਿਹਾ ਹੈ ਜਿਹੜਾ ਕਿ ਸ਼ਰਧਾਲੂ ਦੇ ਮਨ ਵਿੱਚ ਪੈਦਾ ਹੋਏ ਸ਼ੰਕਿਆਂ ਦੇ ਨਿਵਾਰਨ ਲਈ ਕਾਫ਼ੀ ਨਹੀਂ ਜਾਪਦਾ। ਜਿਗਿਆਸੂਆਂ ਦੀ ਇਹ ਭਾਵਨਾ ਸੀ ਕਿ ਕੋਈ ਅਜਿਹੀ ਵਿਧੀ ਹੋਈ ਚਾਹੀਦੀ ਹੈ ਜਿਹੜੀ ਉਨ੍ਹਾਂ ਦੇ ਸ਼ੰਕਿਆਂ ਦੀ ਨਵਿਰਤੀ ਕਰ ਸਕੇ। ਸੈਮੀਨਾਰ ਅਤੇ ਕਲਾਸ-ਰੂਮ ਵਿਧੀ ਇਸ ਕਾਰਜ ਲਈ ਪ੍ਰਭਾਵਸ਼ਾਲੀ ਸਿੱਧ ਹੁੰਦੇ ਹਨ ਜਿੱਥੇ ਇੱਕ ਵਿਅਕਤੀ ਆਪਣੇ ਮਨ ਦੇ ਸ਼ੰਕਿਆਂ ਦੀ ਸਿੱਧੇ ਤੌਰ 'ਤੇ ਨਵਿਰਤੀ ਕਰ ਸਕਦਾ ਹੈ। ਰੋਜ਼ਾਨਾ ਸੈਮੀਨਾਰ ਕਰਨੇ ਵੀ ਅਸੰਭਵ ਹੁੰਦੇ ਹਨ ਅਤੇ ਇਸ ਕਰਕੇ ਕਲਾਸ-ਰੂਮ ਵਾਲੀ ਵਿਧੀ ਹੀ ਇਸ ਕਾਰਜ ਲਈ ਸਹਾਈ ਸਿੱਧ ਹੋ ਸਕਦੀ ਹੈ।

ਯੂਨੀਵਰਸਿਟੀਆਂ ਅਤੇ ਮਿਸ਼ਨਰੀਆਂ ਕਾਲਜਾਂ ਵਿੱਚ ਕਲਾਸ-ਰੂਮ ਵਾਲੀ ਵਿਧੀ ਅਨੁਸਾਰ ਪੜ੍ਹਾਈ ਕਰਵਾਈ ਜਾਂਦੀ ਹੈ ਅਤੇ ਇਹ ਵਿਧੀ ਬੜੀ ਹੀ ਕਾਰਗਾਰ ਸਾਬਤ ਹੋਈ ਹੈ। ਅਕਾਦਮਿਕ ਅਦਾਰਿਆਂ ਦਾ ਇੱਕ ਵਿਲੱਖਣ ਮਿਆਰ ਅਤੇ ਡਿਸਪਲਿਨ ਹੁੰਦਾ ਹੈ। ਉਮਰ ਦੇ ਇੱਕ ਪੜਾਉ 'ਤੇ ਆ ਕੇ ਇਨ੍ਹਾਂ ਅਦਾਰਿਆਂ ਵਿੱਚ ਪੜ੍ਹਾਈ ਕਰਨੀ ਹਰ ਵਿਅਕਤੀ ਦੇ ਵੱਸ ਦੀ ਗੱਲ ਨਹੀਂ ਹੁੰਦੀ, ਪਰ ਉਹ ਜਾਣਕਾਰੀ ਹਾਸਲ ਕਰਨ ਦਾ ਇੱਛੁਕ ਹੁੰਦਾ ਹੈ।

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਲਾਏ ਜਾ ਰਹੇ ਗੁਰਮਤਿ ਕਾਲਜ ਨੇ ਹਰ ਉਮਰ ਦੇ ਵਿਦਿਆਰਥੀਆਂ ਲਈ ਇੱਕ ਅਜਿਹਾ ਪਲੇਟਫਾਰਮ ਤਿਆਰ ਕੀਤਾ ਹੈ ਜਿਸ ਵਿੱਚ ਸ਼ਰਧਾਲੂਆਂ ਦੀ ਸੁਵਿਧਾ ਅਨੁਸਾਰ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉੱਚ ਮਿਆਰੀ ਸਿੱਖਿਆ ਪ੍ਰਦਾਨ ਕੀਤੀ ਜਾ ਰਹੀ ਹੈ। ਕਾਲਜ ਵਿੱਚ 'ਸ਼ਾਰਟ ਟਰਮ ਗੁਰੂ ਗ੍ਰੰਥ ਸਾਹਿਬ ਅਧਿਐਨ ਕੋਰਸ' ਨਾਂ ਹੇਠ ਚੱਲੇ ਰਹੇ ਇਸ ਕੋਰਸ ਵਿੱਚ ਕੇਵਲ ਗੁਰੂ ਗ੍ਰੰਥ ਸਾਹਿਬ ਦਾ ਹੀ ਅਧਿਐਨ ਕਰਵਾਇਆ ਜਾਂਦਾ ਹੈ।

ਕੋਰਸ ਨੂੰ ਸਫ਼ਲਤਾਪੂਰਵਕ ਚਲਾ ਰਹੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਕਾਲਜ ਦੇ ਚੇਅਰਮੈਨ ਸ. ਹਰਿੰਦਰਪਾਲ ਸਿੰਘ ਨੇ ਦੱਸਿਆ ਕਿ ਇਹ ਕੋਰਸ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਵਾਈਸ ਚਾਂਸਲਰ ਡਾ. ਜਸਪਾਲ ਸਿੰਘ ਦੇ ਸੁਝਾਅ ਅਨੁਸਾਰ ਅਰੰਭ ਕੀਤਾ ਗਿਆ ਹੈ। ਇਹ ਕੋਰਸ ਵਿਧੀਵਤ ਤਰੀਕੇ ਨਾਲ ਅਕਾਦਮਿਕ ਅਦਾਰਿਆਂ ਤੋਂ ਵਿੱਦਿਆ ਗ੍ਰਹਿਣ ਨਾ ਕਰ ਸਕਣ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਜਿਗਿਆਸੂਆਂ ਦੀ ਭਾਵਨਾਵਾਂ ਅਤੇ ਲੋੜਾਂ ਦੀ ਪੂਰਤੀ ਕਰਦਾ ਹੈ। ਉਨ੍ਹਾਂ ਦੱਸਿਆ ਕਿ ਗੁਰਮਤਿ ਕਾਲਜ ਦੀ ਸੇਵਾ ਸੰਭਾਲਣ ਸਮੇਂ ਮਨ ਵਿੱਚ ਪੈਦਾ ਹੋਏ ਅਜਿਹੇ ਵਿਚਾਰਾਂ ਨੇ ਹੀ ਇਸ ਕੋਰਸ ਨੂੰ ਜਨਮ ਦਿੱਤਾ ਹੈ ਜਿਹੜਾ ਉਨ੍ਹਾਂ ਵਿਦਿਆਰਥੀਆਂ, ਜਿਗਿਆਸੂਆਂ ਅਤੇ ਸ਼ਰਧਾਲੂਆਂ ਦੀਆਂ ਲੋੜਾਂ ਪੂਰੀਆਂ ਕਰਦਾ ਹੈ ਜਿਹੜੇ ਕੇਵਲ ਗੁਰੂ ਗ੍ਰੰਥ ਸਾਹਿਬ ਬਾਰੇ ਜਾਣਕਾਰੀ ਹਾਸਲ ਕਰਨਾ ਚਾਹੁੰਦੇ ਹਨ।

ਮਾਤਾ-ਪਿਤਾ ਅਤੇ ਚਿੰਤਕ ਇਹ ਮਹਿਸੂਸ ਕਰਦੇ ਹਨ ਕਿ ਬੱਚੇ ਅਤੇ ਨੌਜਵਾਨ ਦਿਨੋ-ਦਿਨ ਨੈਤਿਕ ਪਤਨ ਵੱਲ ਜਾ ਰਹੇ ਹਨ ਅਤੇ ਜੇਕਰ ਸਮਾਂ ਰਹਿੰਦੇ ਉਨ੍ਹਾਂ ਨੂੰ ਵਾਪਸ ਨਾ ਮੋੜਿਆ ਗਿਆ ਤਾਂ ਭਵਿੱਖਮੁਖੀ ਸਮਾਜ ਅਜਿਹੀ ਅਗਿਆਨਤਾ ਭਰਪੂਰ ਚਕਾਚੌਂਧ ਕੋਠੜੀ ਵਿੱਚ ਜਾ ਪਹੁੰਚੇਗਾ ਜਿੱਥੋਂ ਵਾਪਸ ਮੁੜਨਾ ਜੇਕਰ ਅਸੰਭਵ ਨਹੀਂ ਤਾਂ ਮੁਸ਼ਕਲ ਜ਼ਰੂਰ ਹੋ ਜਾਵੇਗਾ। ਆਪਣੇ ਵਿਰਸੇ ਵਿੱਚ ਪਈਆਂ ਕਦਰਾਂ-ਕੀਮਤਾਂ ਨਾਲ ਨੌਜਵਾਨ ਪੀੜ੍ਹੀ ਨੂੰ ਜੋੜਨ ਲਈ ਲਗਪਗ ਹਰ ਇੱਕ ਧਾਰਮਕ ਅਤੇ ਸਮਾਜਕ ਚਿੰਤਕ ਚਿੰਤਾ ਦਾ ਪ੍ਰਗਟਾਵਾ ਕਰ ਰਿਹਾ ਹੈ।

ਅਜਿਹੇ ਸਮੇਂ ਸਿੱਖ ਧਰਮ ਚਿੰਤਕਾਂ ਦੀ ਚਿੰਤਾ ਦਾ ਸਭ ਤੋਂ ਮਹੱਤਵਪੂਰਨ ਪ੍ਰਸ਼ਨ ਇਹ ਹੈ ਕਿ ਨੌਜਵਾਨ ਪੀੜ੍ਹੀ ਨੂੰ ਗੁਰੂ ਗ੍ਰੰਥ ਸਾਹਿਬ ਨਾਲ ਕਿਵੇਂ ਜੋੜਿਆ ਜਾਵੇ? ਗੁਰੂ ਸਾਹਿਬਾਨ ਦੁਆਰਾ ਦੂਰੇ ਕੀਤੇ ਜਾਤਪਾਤ, ਮਜ਼੍ਹਬ ਅਤੇ ਭਾਸ਼ਾ ਦੇ ਵਖਰੇਵਿਆਂ ਨੇ ਸਿੱਖ ਸਮਾਜ ਵਿੱਚ ਅੱਜ ਫਿਰ ਸਿਰ ਚੁੱਕ ਲਿਆ ਹੈ, ਵਹਿਮ-ਭਰਮ ਜੜ੍ਹਾਂ ਫੜ ਚੁੱਕੇ ਹਨ, ਪਰਿਵਾਰਾਂ ਵਿੱਚ ਮਾਤਾ-ਪਿਤਾ ਅਤੇ ਬਜ਼ੁਰਗਾਂ ਦਾ ਸਤਿਕਾਰ ਘੱਟ ਰਿਹਾ ਹੈ, ਆਰਥਕ ਦੌੜ ਵਿੱਚ ਲਗਪਗ ਸਭ ਰਿਸ਼ਤੇ ਖ਼ਤਮ ਹੁੰਦੇ ਜਾ ਰਹੇ ਹਨ, ਸੰਜਮ ਦੀ ਘਾਟ ਨੇ ਘਾਤਕ ਅਤੇ ਮਾਰੂ ਬਿਮਾਰੀਆਂ ਨੂੰ ਜਨਮ ਦਿੱਤਾ ਹੈ।

ਅਜਿਹੇ ਸਮੇਂ ਆਸ਼ਾਵਾਦੀ ਨਿਰਾਸ਼ ਨਹੀਂ ਹੁੰਦੇ, ਬਲਕਿ ਸਮੇਂ ਦੀਆਂ ਪ੍ਰਸਥਿਤੀਆਂ ਦੇ ਸਨਮੁੱਖ ਕਾਰਜ ਕਰਦੇ ਹੋਏ ਸਦਾਚਾਰਕ ਕੀਮਤਾਂ ਦੀ ਬਹਾਲੀ ਲਈ ਆਸਵੰਦ ਹੁੰਦੇ ਹਨ। ਆਸ ਦੀ ਇਸੇ ਕਿਰਨ ਵਜੋਂ ਗੁਰਮਤਿ ਕਾਲਜ ਵਿੱਚ ਇਹ ਕੋਰਸ ਚਲਾਇਆ ਜਾ ਰਿਹਾ ਹੈ।

ਬਾਕੀ ਸਫਾ 38 'ਤੇ

# ਐਸੀ ਮੱਤ ਅਸਾਡੀ ਮਾਰੀ।।

-ਇਕਵਾਕ ਸਿੰਘ ਪੱਟੀ

ਲਉ ਜੀ, ਕਰ ਲਉ ਗੱਲ? ਪਹਿਲਾਂ ਈ ਲੱਗਦਾ ਸੀ ਪਿੰਡ ਦਾ ਇਹ ਨਵਾਂ ਗ੍ਰੰਥੀ ਕਿਤਾਬੀ ਕੀੜਾ ਹੀ ਹੋਊਗਾ। ਮੈਂ ਤਾਂ ਇਸ ਨੂੰ ਉਸੇ ਦਿਨ ਸਮਝ ਗਿਆ ਸੀ, ਜਿਸ ਦਿਨ ਇਹ ਬੜੀਆਂ ਮਰਿਯਾਦਾ ਤੇ ਗੁਰਬਾਣੀ ਪ੍ਰਮਾਣਾ ਦੀ ਗੱਲ ਕਰਦਾ ਹੋਇਆ ਆਪਣੇ ਆਪ ਨੂੰ ਸਹੀ ਸਾਬਤ ਕਰਨ ਦੀਆਂ ਗੱਲ ਕਰਨ ਦਿਆ ਸੀ। ਨਾਲੇ ਮੈਂ ਦੋ ਤਿੰਨ ਵਾਰ ਇਸ ਦੇ ਮੂੰਹੋ ਸਪੋਕਸਮੈਨ, ਸਿੱਖ ਮਿਸ਼ਨਰੀ ਕਾਲਜ, ਕਾਲੇਅਫ਼ਗਾਨੇ, ਇੱਕ ਉਹ ਪਟਿਆਲੇ ਦੇ ਪ੍ਰੋ. ਘੱਗੇ ਦਾ ਨਾਮ, ਇੱਕ ਉਹ ਪੰਥ ਵਿੱਚੋ ਜੋ ਹੁਣ ਜਿਹਾ ਛੇਕਿਆ ਸਾਬਕਾ ਸੇਵਾਦਾਰ ਦਰਸ਼ਨ ਸਿੰਘ ਦਾ ਨਾਮ ਵੀ ਸੁਣਿਆ ਸੀ। ਮਹੀਨੇ ਦੀ ਪਹਿਲੀ ਸੰਗ੍ਰਾਂਦ ਹੀ ਆਈ ਹੈ ਇਸਨੂੰ ਉਸ ਦਾ ਵੀ ਨਹੀਂ ਪਤਾ। ਪਰਸੋਂ ਜੈਲੇ ਦੀ ਬੁੱਢੀ ਵੀ ਇਹੀ ਸ਼ਿਕਾਇਤ ਕਰ ਰਹੀ ਸੀ ਕਿ ਆਹ ਜੋ ਪਿੰਡ ਵਿੱਚ ਨਵਾਂ ਭਾਈ ਆਇਆ ਇਹ ਤਾਂ ਨਿਰ੍ਹਾ ਪੁਰਾ ਅਨਪੜ੍ਹ ਹੈ ਇਸ ਨੂੰ ਤਾਂ ਇਹ ਵੀ ਨਹੀਂ ਪਤਾ ਕਿ ਮੱਸਿਆ ਕਿੱਦਣ ਹੈ?

ਉਪਰ ਵਾਲੀ ਗੱਲ ਕੋਈ ਨਵੀਂ ਨਹੀਂ ਅਕਸਰ ਹੀ ਇਹੋ ਜਿਹੇ ਭਾਣੇ ਬਾਬੇ ਨਾਨਕ ਦੀ ਗੱਲ ਕਰਨ ਵਾਲੇ ਪ੍ਰਚਾਰਕਾਂ ਨਾਲ ਵਾਪਰਦੇ ਹੀ ਰਹਿੰਦੇ ਹਨ। ਅੱਜ ਇਹੀ ਝਾਤ ਮਾਰਨੀ ਹੈ ਕਿ ਅਸੀਂ ਗੁਰੂ ਨਾਨਕ ਸਾਹਿਬ ਜੀ ਦੀ ਗੱਲ ਨੂੰ ਕਿੰਨਾ ਕੁ ਮੰਨਦੇ ਹਾਂ? ਗੁਰੂ ਸਾਹਿਬ ਨੇ ਸਾਨੂੰ ਪ੍ਰਮਾਤਮਾ ਦੇ ਦਰਸ਼ਨ ਹਰ ਪਾਸੇ ਕਰਵਾਏ ਸਨ ਤੇ ਮੱਕੇ ਜਾ ਕੇ ਵੀ ਇਹੀ ਸਾਬਤ ਕੀਤਾ ਸੀ ਕਿ ਖੁਦਾ ਹਰ ਪਾਸੇ ਹੈ। "ਸਭ ਮਹਿ ਜੋਤਿ ਜੋਤਿ ਹੈ ਸੋਇ, ਸਿਦੇ ਚਾਨਣ ਸਭਿ ਮਹਿ ਚਾਨਣ ਹੋਇ॥" ਪਰ ਅਸੀਂ ਫਿਰ ਉਸ ਨੂੰ ਗੁਰਦੁਆਰਿਆਂ ਵਿੱਚ ਹੀ ਬੰਦ ਕਰਨਾ ਚਾਹੁੰਦੇ ਹਾਂ। ਆਉ ਵਿਚਾਰ ਕਰੀਏ ਕਿ ਅਸੀਂ ਕਿੱਥੇ ਖੜ੍ਹੇ ਹਾਂ? ਕਿਉਂ ਖੜ੍ਹੇ ਹਾਂ? ਕਿਉਂ ਨਹੀਂ ਪੜ੍ਹਨਾ ਚਾਹੁੰਦੇ ਗੁਰਬਾਣੀ ਨੂੰ? ਕਿਉਂ ਸਾਨੂੰ ਕਰਮਕਾਂਡ ਹੀ ਗੁਰਮਤਿ ਲੱਗੀ ਜਾ ਰਹੇ ਹਨ? ਕਿਉਂ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਆਖ਼ਰੀ ਹੁਕਮ "ਗੁਰੂ ਮਾਨਿਓ ਗ੍ਰੰਥ" ਨੂੰ ਬਦਲ ਕੇ 'ਗੁਰੂ ਪੂਜਿਉ ਗ੍ਰੰਥ' ਬਣਾ ਲਿਆ ਤੇ ਆਪਣੀ ਮਨਮੱਤ ਘੋਲ ਦਿੱਤੀ? ਕਰਮਕਾਂਡਾਂ ਵਿੱਚ ਬੁਰੀ ਤਰ੍ਹਾਂ ਗਲਤਾਨ ਹੋਈ ਕੌਮ ਨੂੰ ਅੱਜ ਜਾਗਣਾ ਪਵੇਗਾ। ਜੋ ਕੰਮ ਗੁਰੂ ਸਾਹਿਬਾਨ ਨੇ ਮਨ੍ਹਾ ਕੀਤੇ ਸਨ ਅੱਜ ਅਸੀਂ ਉਹੀ ਕੰਮ ਕਰ ਰਹੇ ਹਾਂ। ਤੇ ਕਰ ਵੀ ਗੁਰੂ ਅਸਥਾਨਾ 'ਤੇ ਹੀ ਰਹੇ ਹਾਂ, ਆਪ ਹੀ ਦੱਸੋ (?) ਕਿ ਇਸ ਤੋਂ ਵੱਡੀ ਗੁਰੂ ਉਪਦੇਸ਼ਾਂ ਦੀ ਖਿੱਲੀ ਉਡਾਉਣ ਵਾਲੀ ਗੱਲ ਭਲਾ ਕਿਹੜੀ ਹੋਵੇਗੀ? ਕਿ ਅੰਮ੍ਰਿਤਸਰ ਦੇ ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ ਵਿਖੇ ਉਤਨਾ ਸੰਤੋਖ, ਸਬਰ, ਸੰਜੀਦਗੀ, ਸਹਿਨਸ਼ੀਲਤਾ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਮੱਥਾ ਟੇਕਣ ਲਈ ਨਹੀਂ ਹੁੰਦੀ ਜਿੰਨੀ ਉੱਥੇ ਜਗਦੀ ਬ੍ਰਾਹਮਣੀ ਕਰਮਕਾਂਡੀ ਜੋਤ ਨੂੰ ਮੱਥਾ ਟੇਕਣ ਲਈ ਹੁੰਦੀ ਹੈ। ਫਿਰ ਜੇ ਕਿਸੇ ਨੇ ਕੁਝ ਭੇਟਾ (ਮਾਇਆ) ਗੁਰੂ ਦੀ ਗੋਲਕ ਵਿੱਚ ਪਾਉਣੀ ਹੋਵੇ ਤਾਂ ਭੀੜ ਵਿੱਚ ਸਬਰ, ਸੰਤੋਖ ਨਾਲ ਗੁਰੂ ਮਹਾਰਾਜ ਦੇ ਸਨਮੁੱਖ ਪਹੁੰਚਣ ਲਈ ਸਮਾਂ ਲੱਗਣ ਦੇ ਡਰੋਂ ਦੂਰ ਤੋਂ ਹੀ ਹੱਥ ਉਤਾਂਹ ਕਰਕੇ ਇਝ ਸੁੱਟੀ ਜਾਂਦੀ ਹੈ, (ਮੁਆਫ਼ ਕਰਨਾ ਸ਼ਾਇਦ ਕਦੇ ਕਿਸੇ ਮੰਗਤੇ ਨੂੰ ਦੇਣ ਲੱਗਿਆਂ ਵੀ ਪੈਸੇ ਇੰਦਾਂ ਨਹੀਂ ਦਿੱਤੇ ਜਾਂਦੇ ਸਗੋਂ ਉਸ ਦੇ ਕੋਲ ਆ ਕੇ ਉਸ ਦੇ ਹੱਥ ਵਿੱਜ ਜਾਂ ਉਸ ਦੇ ਹੱਥ ਵਿੱਚ ਫੜੇ ਹੋਏ ਕਿਸੇ ਡੋਲੂ ਆਦਿਕ ਵਿੱਚ ਪਾਏ ਜਾਂਦੇ ਹਨ) ਜਿਵੇਂ ਕੋਈ ਅਹਿਸਾਨ ਕਰ ਰਹੇ ਹਾਂ। ਕੀ ਇਹੀ ਹੈ ਸਾਡਾ ਪਿਆਰ ਆਪਣੇ ਗੁਰੂ ਨਾਲ ਅਤੇ ਸ਼ਹੀਦਾਂ ਪ੍ਰਤੀ ਸਾਡਾ ਸਤਿਕਾਰ। ਪਰ ਦੂਜੇ ਪਾਸੇ ਜੋਤ ਲਈ ਲੰਮੀ ਲਾਈਨ ਲੱਗੀ ਹੁੰਦੀ ਹੈ ਉੱਥੇ ਭਾਵੇਂ ਇੱਕ ਘੰਟਾ ਖਲੋਤੇ ਰਹੋ ਜੋਤ ਘਰ ਲੈ ਕੇ ਹੀ ਜਾਣੀ ਹੈ। ਅਫ਼ਸੋਸ ਹੈ ਕਿ ਗੁਰੂ ਦੇ ਮਤਿ ਲੈਣ ਲਈ, ਗੁਰੂ ਕੋਲੋਂ ਕੁਝ ਮੰਗਣ ਲਈ ਵੀ ਸਾਡੇ ਕੋਲ ਗੁਰੂ ਦੇ ਸਨਮੁੱਖ ਜਾਣ ਦਾ ਹੀਆ ਨਹੀਂ ਪੈਂਦਾ, ਪਰ ਗੁਰਮਤਿ ਵਿਰੋਧੀ ਕਰਮ ਜਿਨ੍ਹਾਂ ਤੋਂ ਗੁਰਬਾਣੀ ਗੁਰੂ ਸਾਨੂੰ ਮਨਾਹੀ ਕਰਦੇ ਹਨ ਉਸ ਨੂੰ ਇੱਕ ਤਾਂ ਅਸੀਂ ਗੁਰੂ ਸਾਹਿਬ ਦੀ ਹਜ਼ੂਰੀ ਵਿੱਚ ਹੀ ਕਰ ਰਹੇ ਹੁੰਦੇ ਹਾਂ ਤੇ ਦੂਜਾ ਕਿੰਨੇ ਸਤਿਕਾਰ ਅਤੇ ਸ਼ਰਧਾ ਨਾਲ? ਫਿਰ ਨਿਸ਼ਾਨ ਸਾਹਿਬ ਨੂੰ ਮੱਥਾ ਟੇਕਣਾ ਜਿਸ ਬਾਰੇ ਰਹਿਣ ਮਰਿਯਾਦਾ ਵਿੱਚ ਮਨਾਹੀ ਕੀਤੀ ਗਈ ਹੈ। ਜਿਸ ਨੇ ਗੁਰਦੁਆਰਾ ਸਾਹਿਬਾਨਾਂ ਵਿੱਚ ਮੂਰਤੀ/ਪੱਥਰ ਦੀ ਪੂਜਾ ਦਾ ਬਦਲਵਾਂ ਰੂਪ ਪੇਸ਼ ਕਰ ਦਿੱਤਾ ਹੈ।

ਪਿਛਲੇ ਦਿਨੀਂ ਮੁੰਬਈ ਤੋਂ ਪੰਤਖ ਰਸਾਲੇ ਦੇ ਸੰਪਾਦਕ ਸਾਹਿਬ ਨਾਲ ਥੋੜੇ ਦਿਨ ਪਹਿਲਾਂ ਫ਼ੋਨ 'ਤੇ ਗੱਲ ਹੋਈ ਉਨ੍ਹਾਂ ਦੱਸਿਆ ਕਿ ਇੱਥੇ ਦੇ ਸਿੱਖਾਂ ਵੱਲੋਂ ਤਾਂ ਹੁਣ ਗਣਪਤੀ ਵਿਸਰਜਣ ਤੋਂ ਪਹਿਲਾਂ ਸਿੱਖਾਂ ਨੇ ਵੀ ਘਰ ਵਿੱਚ ਗਣੇਸ਼ ਪੂਜਾ ਸ਼ੁਰੂ ਕਰ ਦਿੱਤੀ ਹੈ। ਭਾਵੇਂ ਕਿ ਪੂਜਾ ਕਿਵੇਂ ਕਰਨੀ ਹੈ ਦੂਜੇ ਧਰਮ ਦੇ ਲੋਕਾਂ ਦੇ ਕੀ ਰੀਤੀ ਰਿਵਾਜ ਹਨ? ਸਿੱਖਾਂ ਨੂੰ ਨਹੀਂ ਪਤਾ। ਪਰ ਵੇਖਾ ਵੇਖੀ ਗਣੇਸ਼ ਦੀ ਮੂਰਤੀ ਘਰ ਵਿਚ ਲਿਆ ਕੇ ਕੈਸਿਟ ਲਗਾ ਕੇ ਖਾਨਾਪੂਰਤੀ ਕਰਦਿਆਂ ਹੋਇਆ ਗੁਰੂ ਹੁਕਮਾਂ ਨੂੰ ਤਿਲਾਂਜਲੀ ਦਿੱਤੀ ਜਾ ਰਹੀ ਹੈ। ਇਹ ਸਭ ਸੁਣ ਕੇ ਮਨ ਹੈਰਾਨ ਹੋ ਗਿਆ ਕਿ ਕਿੱਥੇ ਜਾ ਪਏ ਹਾਂ ਅਸੀਂ? ਕਿਸ ਅੱਗੇ ਕਰੀਏ

ਫ਼ਰਿਆਦ ? ਕਿਸ ਸਭਾ-ਸੁਸਾਇਟੀਆਂ ਨੂੰ ਇਸ ਵੱਲ ਤਵੱਜੋਂ ਦੇਣ ਲਈ ਬੇਨਤੀ ਕਰੀਏ ? ਕਿਹੜੀ ਧਰਮ ਪ੍ਰਚਾਰ ਕਮੇਟੀ ਨੂੰ ਕਹੀਏ ਕਿ ਗੁਰਮਤਿ ਦਾ ਪ੍ਰਚਾਰ ਕਰਨ ਵਿੱਚ ਯੋਗਦਾਨ ਪਾਉ ਜਦਕਿ ਸਾਡੀ ਧਰਮ ਪ੍ਰਚਾਰ ਕਮੇਟੀ ਖੁਦ ਸਿੱਖ ਇਤਿਹਾਸ ਦੇ ਨਾਮ ਗੁਰੂਆਂ ਸਬੰਧੀ ਕੂੜ ਨਾਲ ਭਰੀ ਕਿਤਾਬ ਨੂੰ ਛਾਪ ਰਹੀ ਹੈ ? ਕਿਹੜੀ ਕਹੀ ਜਾਂਦੀ ਸੁਪਰੀਮ ਸੰਸਥਾ ਜਾਂ ਕਮੇਟੀ ਕੋਲ ਜਾਈਏ ? ਜਦਕਿ ਉਸ ਕਮੇਟੀ ਦੇ ਤਨਖ਼ਾਹਦਾਰ ਮੁਲਾਜ਼ਮ ਦਾ ਅੰਮ੍ਰਿਤਧਾਰੀ ਹੋਣ ਦਾ ਕਾਰਣ ਹੀ ਦੋ ਵਖ਼ਤ ਦੀ ਰੋਟੀ ਲਈ ਮਿਲੀ ਨੌਕਰੀ ਹੈ। ਕੀ ਸੰਤ, ਬਾਬੇ, ਮਹਾਂਪੁਰਸ਼ ਕੋਲ ਜਾ ਕੇ ਕਹੀਏ ਬਈ ਕੌਮ ਨੂੰ ਗੁਰੂ, ਨਾਨਕ ਦਾ ਸਿਧਾਂਤ ਸਮਝਾਉਣ ਲਈ ਕੋਈ ਉਪਰਾਲੇ ਕੀਤੇ ਜਾਣ ? ਜਦਕਿ ਹਰ ਬਾਬਾ, ਸੰਤ, ਸਾਧ, ਮਹਾਂਪੁਰਸ਼ ਦਾ ਪਹਿਲਾ ਕੰਮ ਹੈ ਕਿ ਸਟੇਜ 'ਤੇ ਜਾ ਕੇ ਗੁਰਬਾਣੀ ਨਹੀਂ ਪੜ੍ਹਨੀ ਸਿਰਫ ਤੇ ਸਿਰਫ਼ ਕੱਚੀਆਂ ਪਿੱਲੀਆਂ ਰਚਨਾਵਾਂ(ਧਾਰਨਾਵਾਂ) ਜਾਂ ਮਨਮਤੀ ਸਾਖੀਆਂ ਹੀ ਸੰਗਤਾਂ ਨੂੰ ਸੁਣਾਉਣਾ ਹੈ। ਫਿਰ ਦੇਖੀਦਾ ਹੈ ਕਿ ਕੁਝ ਕੁ ਜਥੇਬੰਦੀਆਂ ਆਪਣੇ ਲੈਵਲ ਤੇ ਚੰਗਾ ਕੰਮ ਕਰ ਰਹੀਆਂ ਨੇ ਪਰ ਨਤੀਜਾ ਕੋਈ ਖ਼ਾਸ ਨਹੀਂ ਹੈ। ਜੇ ਇੱਕ ਵਿਅਕਤੀ ਵੀ ਨਿੱਜੀ ਰੂਪ ਵਿੱਚ ਕੋਈ ਕੌਮ ਵਾਸਤੇ ਚੰਗਾ ਕਰ ਰਿਹਾ ਹੈ ਤਾਂ ਉਸ ਨੂੰ ਵੀ ਅਸੀਂ ਜਿਊਣ ਨਹੀਂ ਦਿੰਦੇ। ਸਮਝ ਨਹੀਂ ਆਉਂਦੀ ਕੌਮ ਦਾ ਬਣੂੰ ਕੀ ? ਕੁਝ ਪੰਕਤੀਆਂ ਅੱਜ ਖੁਦ ਮੂੰਹੋਂ ਨਿਕਲੀਆਂ:

ਬਾਬਾ ਨਾਨਕ ਤੇ ਗੱਲ ਮੰਨਣੀ ਨਹੀਂ, ਅਸੀਂ ਤਾਂ ਨਿਭਾਉਣੀ ਦੁਨਿਆਦਾਰੀ। ਕਰਮਕਾਂਡਾਂ ਵਿੱਚ ਐਸੇ ਉਲਝੇ, ਗੁਰਬਾਣੀ ਕਦੇ ਨਾ ਵਿਚਾਰੀ। ਨਕਲੀ ਗੁਰੂ ਹੋਰ ਬਣਾ ਲਿਆ, ਸਿੱਖੀ ਨੂੰ ਅੱਜ ਹਾਰ ਦਿੱਤੀ ਕਰਾਰੀ। ਉਂਝ ਤਾਂ ਆਪਾਂ ਸਿੱਖ ਕਹਾਈਏ, ਪਰ ਸਿੱਖੀ ਪੂਰੀ ਤਰ੍ਹਾਂ ਵਿਸਾਰੀ, ਐਸੀ ਮੱਤ ਅਸਾਡੀ ਮਾਰੀ।

ਬੱਸ ਇਹੀ ਕਹਿਣਾ ਚਾਹੁੰਦਾ ਬਈ ਬਾਬੇ ਨਾਨਕ ਦੇ ਘਰੋਂ ਮਿਲੀ ਸ਼ਬਦ ਗੁਰੂ ਦੀ ਦਾਤ ਨੂੰ ਸੰਭਾਲੋ। ਇਹ ਪੂਜਣ ਲਈ ਨਹੀਂ, ਮੰਨਣ ਲਈ ਹੈ। ਅਮਲੀ ਰੂਪ ਵਿੱਚ ਜੀਵਨ ਨੂੰ ਢਾਲਣ ਲਈ ਹੈ। ਸਿੱਖੀ ਜੀਵਨ ਜਾਂਚ ਹੈ ਕਰਮਕਾਂਡ ਨਹੀਂ। ਹਰ ਫ਼ੈਸਲਾ ਗੁਰੂਬਾਣੀ ਦੀ ਰੋਸ਼ਨੀ ਵਿੱਚ ਕਰੋ। ਵੋਕਟ, ਕਰਮਕਾਂਡ, ਅੰਧ-ਵਿਸ਼ਵਾਸ਼, ਧਰਮ ਦੇ ਨਾਮ 'ਤੇ ਕੀਤੇ ਜਾਂਦੇ ਫਾਲਤੂ ਅਡੰਬਰ ਛੱਡੋ ਤਾਂ ਹੀ ਭਲਾ ਹੋ ਸਕਦਾ ਹੈ।

ਆਉ ਸਾਧ ਸੰਗਤ ਜੀ ਕੁਝ ਗੁਰਬਾਣੀ ਫ਼ੁਰਮਾਨਾਂ ਨੂੰ ਹਿਰਦੇ ਵਿੱਚ ਵਸਾਈਏ।

ਮੇਰੇ ਮਨ ਗੁਰਸਬਦੀ ਸੁਖ ਹੋਇ॥ (ਪੰਨਾ 46)

ਸੁਣ ਮਨ ਮੇਰੇ ਸਬਦੁ ਵੀਚਾਰਿ॥ (ਗਉੜੀ ਮਹਲਾ 3, ਗੁਆਰੇਰੀ, ਪੰਨਾ 161)

ਸਤਿਗੁਰ ਮਿਲੈ ਤਾ ਦੁਬਿਧਾ ਭਾਗੈ॥ (ਗਉੜੀ ਮਹਲਾ 1, ਪੰਨਾ 153)

ਤਿਸ ਉਪਰਿ ਮਨ ਕਰ ਤੂੰ ਆਸਾ ਆਦਿ ਜੁਗਾਦਿ ਜਾ ਕਾ ਭਰਵਾਸਾ॥ (ਗਉੜੀ ਮਹਲਾ 5, ਪੰਨਾ 187)

ਗੁਰ ਕੀ ਸੇਵਾ ਸਬਦੁ ਵੀਚਾਰੁ॥ (ਗਉੜੀ ਮਹਲਾ 1, ਪੰਨਾ 223)

---

## *ਸਫਾ 36 ਦਾ ਬਾਕੀ*

ਗੁਰਮਤਿ ਕਾਲਜ ਵੱਲੋਂ ਚਲਾਏ ਜਾ ਰਹੇ ਇਸ ਕੋਰਸ ਨੂੰ ਦਿੱਲੀ ਦੀ ਸੰਗਤ ਵੱਲੋਂ ਭਰਵਾਂ ਹੁੰਗਾਰਾ ਮਿਲ ਰਿਹਾ ਹੈ। ਇਸ ਕੋਰਸ ਦੇ ਬਾਰਾਂ ਸੈਸ਼ਨ ਸਫ਼ਲਤਾ ਪੂਰਵਕ ਸੰਪੂਰਨ ਹੋਏ ਹਨ ਅਤੇ ਤੇਰਵੇਂ ਸੈਸ਼ਨ ਲਈ ਦਾਖ਼ਲਾ ਸ਼ੁਰੂ ਹੈ। ਹਰ ਇੱਕ ਸੈਸ਼ਨ ਵਿੱਚ 250-300 ਤੱਕ ਵਿਦਿਆਰਥੀ ਦਾਖ਼ਲਾ ਲੈਂਦੇ ਹਨ, ਅਤੇ ਇਨ੍ਹਾਂ ਵਿੱਚ ਕੁਝ ਅਜਿਹੇ ਵਿਦਿਆਰਥੀ ਵੀ ਸ਼ਾਮਲ ਹੁੰਦੇ ਹਨ ਜਿਹੜੇ ਵਾਰ-ਵਾਰ ਇਸ ਕੋਰਸ ਨੂੰ ਕਰਨਾ ਚਾਹੁੰਦੇ ਹਨ। ਅਜਿਹੇ ਵਿਦਿਆਰਥੀ ਇਹ ਸੋਚ ਕੇ ਵਾਰ-ਵਾਰ ਕਲਾਸ ਵਿੱਚ ਆਉਂਦੇ ਹਨ ਤਾਂ ਕਿ ਉਹ ਇੱਕ ਵਿਸ਼ੇ ਨੂੰ ਵੱਖ-ਵੱਖ ਵਿਦਵਾਨਾਂ ਦੇ ਦ੍ਰਿਸ਼ਟੀਕੋਣ ਅਨੁਸਾਰ ਸਮਝ ਸਕਣ। ਕਾਲਜ ਕੋਲ ਆਪਣਾ ਕੋਈ ਅਧਿਆਪਨ ਸਟਾਫ਼ ਨਹੀਂ ਹੈ ਅਤੇ ਉਹ ਇਹ ਘਾਟ ਦੂਰ-ਨੇੜੇ ਦੇ ਵਿਦਵਾਨਾਂ ਨੂੰ ਕਾਲਜ ਵਿੱਚ ਸੱਦ ਕੇ ਪੂਰੀ ਕਰਦਾ ਹੈ। ਦਿੱਲੀ, ਅੰਮ੍ਰਿਤਸਰ, ਦੇਹਰਾਦੂਨ, ਪਟਿਆਲਾ ਆਦਿ ਸਥਾਨਾਂ 'ਤੇ ਕਾਰਜ ਕਰ ਰਹੇ ਉੱਚ ਕੋਟੀ ਦੇ ਵਿਦਵਾਨ ਇਸ ਕੋਰਸ ਨਾਲ ਜੁੜੇ ਹੋਏ ਹਨ ਅਤੇ ਸਮੇਂ ਸਮੇਂ ਤੇ ਉਹ ਇੱਥੇ ਆ ਕੇ ਵਿਸ਼ੇ ਅਨੁਸਾਰ ਭਾਸ਼ਣ ਦਿੰਦੇ ਰਹਿੰਦੇ ਹਨ।

ਵਿਦਿਆਰਥੀਆਂ ਦੇ ਰੁਝੇਵਿਆਂ ਨੂੰ ਮੁੱਖ ਰੱਖਦੇ ਹੋਏ ਸ਼ਨੀਵਾਰ ਅਤੇ ਐਤਵਾਰ ਨੂੰ ਇਸ ਕੋਰਸ ਦੀਆਂ ਕਲਾਸਾਂ ਲੱਗਦੀਆਂ ਹਨ। 42 ਲੈਕਚਰਾਂ ਵਿੱਚ ਸੰਪੂਰਨ ਹੋਣ ਵਾਲੇ ਇਸ ਕੋਰਸ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਇਤਿਹਾਸ, ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਮੁੱਖ ਬਾਣੀਆਂ, ਗੁਰਬਾਣੀ ਵਿਆਕਰਣ ਅਤੇ ਗੁਰਬਾਣੀ ਸਿਧਾਂਤ ਬਾਰੇ ਜਾਣਕਾਰੀ ਦਿੱਤੀ ਜਾਂਦੀ ਹੈ। ਭਾਰਤ ਦੀ ਰਾਜਧਾਨੀ ਦਿੱਲੀ ਵਿਖੇ ਇਸ ਕਾਲਜ ਦੇ ਸਿੱਖ ਵਿੱਦਿਆ ਦਾ ਵੱਡਾ ਕੇਂਦਰ ਬਣਨ ਦੀਆਂ ਸਮੂਹ ਸੰਭਾਵਨਾਵਾਂ ਮੌਜੂਦ ਹਨ। ਇਸ ਪਾਸੇ ਹੋਰ ਵਧੇਰੇ ਧਿਆਨ ਦੇਣ ਅਤੇ ਯਤਨ ਕਰਨ ਦੀ ਲੋੜ ਹੈ।

ਸਿੱਖ ਵਿਸ਼ਵਕੋਸ਼ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗਿਆਨੀ ਭਗਵਾਨ ਸਿੰਘ ਸ਼ਾਹ ਆਬਾਦੀ ਦੀ ਇਹ ਪਹਿਲੀ ਰਚਨਾ ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਬਹੁਤ ਹੀ ਵੱਡਮੁਲੀ ਹੈ ਜੋ ਇਕ ਇਤਿਹਾਸਕ ਸਚਾਈ ਹੈ ਜਿਸਨੂੰ ਲੇਖਕ ਨੇ ਬਹੁਤ ਹੀ ਮਿਹਨਤ ਨਾਲ ਵੱਖ ਵੱਖ ਪੱਖਾਂ ਤੋਂ ਪੇਸ਼ ਕਰਕੇ ਪੰਜਾਬੀ ਸਾਹਿਤ ਲਈ ਪੇਸ਼ ਕੀਤੀ ਹੈ। ਇਹ ਇਕ ਮੌਲਿਕ ਰਚਨਾ ਹੈ ਜੋ ਉਹਨਾਂ ਨੇ ਆਮ ਪ੍ਰਚਲਤ ਕਥਾਵਾਂ ਨੂੰ ਠੱਲ ਪਾਉਣ ਲਈ ਲਿਖੀ ਸੀ। ਕੁਰਕਸ਼ੇਤਰ ਵਿਖੇ ਇੱਕ ਧਾਰਮਿਕ ਸਮਾਗਮ ਵਿੱਚ ਕਿਸੇ ਕਥਾਵਾਚਕ ਵੱਲੋਂ ਕਹੇ ਇਹ ਸ਼ਬਦ ਕਿ ਗੁਰੂ ਗੋਬਿੰਦ ਸਿੰਘ ਜੀ ਮੁਸਲਮਾਨਾਂ ਨੂੰ ਬਹੁਤ ਨਫਰਤ ਕਰਦੇ ਸਨ। ਗਿਆਨੀ ਭਗਵਾਨ ਸਿੰਘ ਨੂੰ ਠੀਕ ਨਹੀਂ ਲੱਗੇ ਕਿਉਂਕਿ ਦੋ ਜਹਾਨ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਾਂ ਸਾਰੀ ਮਨੁਖਤਾ ਦੇ ਭਲੇ ਲਈ ਸੋਚਦੇ ਸਨ ਫਿਰ ਉਹ ਸਿਰਫ ਮੁਸਲਮਾਨਾਂ ਲਈ ਨਫਰਤ ਰੱਖਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸੇ ਸ਼ੱਕ ਨੂੰ ਦੂਰ ਕਰਨ ਲਈ ਲੇਖਕ ਨੇ ਸਫਲ ਯਤਨ ਕੀਤਾ ਹੈ। ਲੇਖਕ ਤਾਂ ਭਾਵੇਂ ਹੁਣ ਇਸ ਦੁਨੀਆਂ ਵਿੱਚ ਨਹੀਂ ਪਰ ਉਹਨਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਮਾਲਕ ਅੰਮ੍ਰਿਤ ਸਪੋਰਟ ਐਸ ਸੀ ਐਫ 6 ਸੈਕਟਰ 15 ਚੰਡੀਗੜ੍ਹ ਦੇ ਸਹਿਯੋਗ ਨਾਲ ਇਸ ਅਨਮੋਲ ਰਚਨਾ ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਪ੍ਰਾਪਤ ਕਰ ਰਹੇ ਹਾਂ, ਜੋ ਮਈ 2011 ਦੇ ਅੰਕ ਤੋਂ ਲਗਾਤਾਰ ਜਾਰੀ ਰਹੇਗਾ। ਸ. ਕਿਰਪਾਲ ਸਿੰਘ ਜੀ ਦਾ ਧੰਨਵਾਦ ਹੈ। — ਮੁੱਖ ਸੰਪਾਦਕ

ਗਿ: ਭਗਵਾਨ ਸਿੰਘ

## ਮੁੱਢਲੇ ਅੱਖਰ

ਹੋਰ ਧਰਮਾਂ ਦੇ ਉਲਟ ਸਿੱਖ ਧਰਮ ਦੀ ਇੱਕ ਵਿਲੱਖਣ ਖ਼ੂਬੀ ਇਹ ਹੈ ਕਿ ਰੱਬੀ ਏਕਤਾ ਤੇ ਮਨੁੱਖੀ ਭਰੱਪਨ ਵਿੱਚ ਅਟੱਲ ਵਿਸ਼ਵਾਸ ਰੱਖਦਾ ਹੈ। 'ਏਕ ਪਿਤਾ ਏਕਸ ਕੇ ਹਮ ਬਾਰਿਕ' ਸਿੱਖੀ ਦਾ ਇੱਕ ਮੁੱਖ ਸਿਧਾਂਤ ਹੈ। ਅੱਲਾ ਤੇ ਪ੍ਰਮੇਸ਼ਰ, ਰਾਮ ਤੇ ਰਹੀਮ, ਖ਼ੁਦਾ ਜਾਂ ਗਾਡ, ਵਾਹਿਗੁਰੂ ਤੇ ਅਕਾਲ ਪੁਰਖ ਇੱਕੋ ਹਸਤੀ ਦੇ ਨਾਮ ਹਨ, ਜੋ ਸੰਸਾਰ ਦਾ ਕਰਤਾ, ਸਿਰਜਨਹਾਰ ਤੇ ਪਾਲਣਹਾਰ ਹੈ। ਸਭ ਮਨੁੱਖ ਉਸ ਦੇ ਪੁੱਤਰ ਹਨ ਤੇ ਇਸ ਲਈ ਆਪੋ ਵਿੱਚ ਭਰਾ-ਭਰਾ ਹਨ। ਸਿੱਖ ਧਰਮ ਕਿਸੇ ਬੰਦੇ ਨਾਲ ਇਸ ਕਰਕੇ ਨਫ਼ਰਤ ਨਹੀਂ ਕਰਦਾ, ਨਾ ਇਸ ਲਈ ਕਿਸੇ ਨੂੰ ਵੈਰੀ ਜਾਂ ਓਪਰਾ ਸਮਝਦਾ ਹੈ ਕਿ ਉਹ ਕਿਸੇ ਹੋਰ ਮਜ਼੍ਹਬ ਦਾ ਪੈਰੋਕਾਰ ਹੈ। ਗੁਰੂ ਸਾਹਿਬ ਨੇ ਫ਼ੁਰਮਾਇਆ ਹੈ:- "ਨਾ ਕੋ ਬੈਰੀ, ਨਾਹੀਂ ਬਿਗਾਨਾ ਸਗਲ ਸੰਗ ਹਮ ਕਉ ਬਨਿਆਈ" ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਸਪੱਸ਼ਟ ਸ਼ਬਦਾਂ ਵਿੱਚ ਆਖਿਆ ਹੈ ਕਿ ਦੇਹਰਾ ਤੇ ਮਸੀਤ, ਪੂਜਾ ਤੇ ਨਿਮਾਜ਼, ਪੁਰਾਨ ਤੇ ਕੁਰਾਨ, ਤੁਰਕ ਤੇ ਹਿੰਦੂ ਇੱਕੋ ਸਿੱਕੇ ਦੇ ਦੋ ਪਾਸੇ ਹਨ। ਮਨੁੱਖ ਦੀ ਜਾਤ ਇੱਕ ਹੀ ਹੈ। ਇਹ ਵੱਖ-ਵੱਖ ਮਜ਼੍ਹਬ ਦੇਸ-ਕਾਲ ਦੇ ਪ੍ਰਭਾਵ ਕਰਕੇ ਹੋਂਦ ਵਿੱਚ ਆਏ ਹਨ।

ਗੁਰਬਾਣੀ ਤੋਂ ਛੁੱਟ ਸਿੱਖ ਇਤਿਹਾਸ ਤੇ ਰਹਿਤਨਾਮਿਆਂ ਵਿੱਚੋਂ ਵੀ ਇਸ ਗੱਲ ਦੀ ਗਵਾਹੀ ਮਿਲਦੀ ਹੈ ਕਿ ਸਿੱਖ ਧਰਮ ਮਜ਼੍ਹਬ ਦੇ ਅਧਾਰ 'ਤੇ ਮਨੁੱਖ-ਮਨੁੱਖ ਵਿੱਚ ਵਿਤਕਰਾ ਨਹੀਂ ਕਰਦਾ। ਰਹਿਤਨਾਮਿਆਂ ਵਿੱਚ ਤਾਕੀਦ ਕੀਤੀ ਗਈ ਹੈ ਕਿ ਸਿੱਖ ਆਪਣੇ ਮੱਤ ਦਾ ਪ੍ਰਚਾਰ ਕਰਨ, ਪਰ ਇਹ ਕੁਝ ਕਰਦਿਆਂ ਕਿਸੇ ਮਜ਼੍ਹਬ ਦੀ ਨਿੰਦਾ ਜਾਂ ਤੌਹੀਨ ਨਾ ਕਰਨ। ਸਿੱਖ ਦੀ ਲੜਾਈ ਤੇ ਸਿੱਖ ਦਾ ਵੈਰ, ਬੁਰਾਈ ਜ਼ੁਲਮ ਤੇ ਅਨਿਆਏ ਨਾਲ ਹੈ, ਪਰ ਗੁਰੂ ਮਹਾਰਾਜ ਦਾ ਹੁਕਮ ਹੈ ਕਿ ਇਹ ਕੁਝ ਕਰਦਿਆਂ ਵੀ ਸਿੱਖ ਸਦਾਚਾਰ ਦਾ ਪੱਲਾ ਨਾ ਛੱਡੇ। ਸੂਰਜ ਪ੍ਰਕਾਸ਼ ਵਿੱਚ ਲਿਖਿਆ ਹੈ ਕਿ ਇੱਕ ਵਾਰੀ ਸਿੱਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਪੁੱਛਿਆ ਕਿ ਤੁਰਕ ਹਿੰਦੂਆਂ 'ਤੇ ਜਿੱਤ ਪ੍ਰਾਪਤ ਕਰਕੇ ਹਿੰਦੂ ਇਸਤਰੀਆਂ ਦੀ ਬੇਪੱਤੀ ਕਰਦੇ ਹਨ। ਤੁਸਾਂ ਸਾਨੂੰ ਤੁਰਕ ਇਸਤਰੀਆਂ ਦੀ ਬੇਪੱਤੀ ਕਰਨ ਤੋਂ ਕਿਉਂ ਵਰਜਿਆ ਹੈ, ਤਾਂ ਗੁਰੂ ਜੀ ਨੇ ਆਖਿਆ ਕਿ ਅਸਾਂ ਆਪਣੇ ਪੰਥ ਨੂੰ ਉੱਚਾ ਚੁੱਕਣਾ ਹੈ, ਨੀਚ ਦੀ ਰੀਸ ਕਰਕੇ ਅਧੋਗਤੀ ਵੱਲ ਨਹੀਂ ਲਿਜਾਣਾ। ਯਥਾ:-

ਪੁਨ ਸਿੰਘ ਬੂਝੈ ਗੁਨ ਖਾਨੀ॥<br>
ਬਿੰਦ ਤੁਰਕ ਭੋਗੈਂ ਹਿੰਦਵਾਨੀ॥<br>
ਸਿੱਖ ਬਦਲਾ ਲੇ ਭਲਾ ਜਨਾਏ॥<br>
ਕਿਉਂ ਗੁਰ ਸ਼ਾਸਤ੍ਰ ਬਰਜ ਹਟਾਏ॥18॥<br>
ਸੁਨ ਸਤਿਗੁਰ ਬੋਲੇ ਤਿਸ ਬੇਰੇ॥<br>
ਹਮ ਲੇ ਜਾਨੋਂ ਪੰਥ ਉਚੇਰੇ॥<br>
ਨਹੀ ਅਧਗਤਿ ਬਿਖੈ ਪੁਚਾਵੈ॥<br>
ਯਾਂ ਤੇ ਕਲ ਮਲ ਕਰਨ ਹਟਾਵੈ॥19॥<br>
(ਰੁਤ 6, ਅੰਸੂ 20, ਅੰਕ 16-19)

ਇਹ ਹੈਰਾਨੀ ਦੀ ਗੱਲ ਹੈ ਕਿ ਗੁਰਬਾਣੀ ਤੇ ਇਤਿਹਾਸ ਦੀਆਂ ਇਨ੍ਹਾਂ ਸਪੱਸ਼ਟ ਗਵਾਹੀਆਂ ਦੇ ਹੁੰਦਿਆਂ ਇਨ੍ਹਾਂ ਦੋਹਾਂ ਕੌਮਾਂ ਦੇ ਆਮ ਪੈਰੋਕਾਰਾਂ ਵਿੱਚ ਇਹ ਖਿਆਲ ਕਿਵੇਂ ਪੈਦਾ ਹੋ ਗਿਆ ਕਿ ਇਹ ਇੱਕ ਦੂਜੇ ਦੇ ਕੱਟੜ ਵੈਰੀ ਹਨ ਤੇ ਇਨ੍ਹਾਂ ਦੀ ਆਪੋ ਵਿੱਚ ਕਦੇ ਬਣ ਨਹੀਂ ਸਕਦੀ। ਕਿਹਾ ਜਾਂਦਾ ਹੈ ਕਿ ਅੰਗਰੇਜ਼ ਹਾਕਮਾਂ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ 'ਤੇ ਅਮਲ ਕਰਦੇ ਹੋਇਆਂ ਇਸ ਆਸ਼ੇ ਦਾ ਪ੍ਰਚਾਰ ਕਰਾਇਆ ਤੇ ਸਿੱਖ ਇਤਿਹਾਸ

ਵਿੱਚ ਕਈ ਗਲਤ, ਮਨਘੜਤ ਗੱਲਾਂ ਪੁਆ ਦਿੱਤੀਆਂ।

ਪਰ ਮੇਰੀ ਜਾਂਚੇ ਇਸ ਦਾ ਇੱਕ ਹੋਰ ਤੇ ਮੁੱਖ ਕਾਰਨ ਇਹ ਹੈ ਕਿ ਸਧਾਰਨ ਸਿੱਖ ਤੇ ਮੁਸਲਮਾਨ ਜਨਤਾ ਮੁਗ਼ਲ ਕਾਲ ਦੇ ਇਤਿਹਾਸ ਤੇ ਹਕੂਮਤ ਨਾਲ ਸਿੱਖਾਂ ਦੇ ਵਿਰੋਧ ਨੂੰ ਉਸ ਦੇ ਸਹੀ ਰੰਗ ਤੇ ਪਿਛੋਕੜ ਵਿੱਚ ਵੇਖਣ ਦਾ ਯਤਨ ਨਹੀਂ ਕੀਤਾ। ਇਹ ਗੱਲ ਪ੍ਰਤੱਖ ਹੈ ਕਿ ਸਿੱਖ ਗੁਰੂ ਤੇ ਉਨ੍ਹਾਂ ਦੇ ਪੈਰੋਕਾਰ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਮੁਗ਼ਲ ਹਕੂਮਤ ਦੇ ਖ਼ਾਤਮੇ ਤੱਕ ਉਸ ਵੇਲੇ ਦੀ ਸਰਕਾਰ ਦੇ ਜ਼ੁਲਮ, ਅਨਿਆਂ ਤੇ ਧੱਕੇਸ਼ਾਹੀ ਦੇ ਵਿਰੁੱਧ ਲਗਾਤਾਰ ਸੰਘਰਸ਼ ਕਰਦੇ ਰਹੇ। ਗੁਰੂ ਨਾਨਕ ਸਾਹਿਬ ਨੇ ਮੁਗ਼ਲ ਬਾਦਸ਼ਾਹ ਦੇ ਜ਼ੁਲਮਾਂ ਵਿਰੁੱਧ ਜ਼ਬਰਦਸਤ ਆਵਾਜ਼ ਉਠਾਈ, ਨਿਡਰਤਾ ਨਾਲ ਹਕੂਮਤ ਦੇ ਅਨਿਆਂ, ਜ਼ੁਲਮ ਤੇ ਵਧੀਕੀਆਂ ਦੀ ਨਿਖੇਧੀ ਕੀਤੀ; ਹਿੰਦੂਆਂ ਨੂੰ ਉਨ੍ਹਾਂ ਦੀ ਬੇਹਿਸੀ ਤੇ ਕਮਜ਼ੋਰੀ ਲਈ ਕੋਸਿਆ ਤੇ ਉਨ੍ਹਾਂ ਨੂੰ ਜ਼ੁਲਮ ਦੇ ਵਿਰੁੱਧ ਉਠ ਖਲੋਣ ਲਈ ਵੰਗਾਰਿਆ। ਉਨ੍ਹਾਂ ਵਿੱਚੋਂ ਅਣਖ਼ੀਲੇ ਯੋਧਿਆਂ ਵਿੱਚ ਜੋਸ਼ ਭਰਦਾ ਗਿਆ, ਸਾਹਸ ਵੱਧਦਾ ਗਿਆ, ਦਲੇਰੀ ਆਉਂਦੀ ਗਈ ਤੇ ਇੱਕ ਯੋਧੇ ਗੁਰੂ ਸਾਹਿਬ ਦੇ ਪੈਰੋਕਾਰ ਬਣਦੇ ਗਏ। ਸਿੱਖਾਂ ਦੀ ਇਸ ਵਧਦੀ ਤਾਕਤ ਤੋਂ ਘਬਰਾ ਕੇ ਹੀ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਾਇਆ। ਉਨ੍ਹਾਂ ਦੀ ਸ਼ਹੀਦੀ ਨੇ ਸਿੱਖਾਂ ਤੇ ਅਣਖ਼ੀਲੇ ਹਿੰਦੂਆਂ ਵਿੱਚ ਨਵੀਂ ਰੂਹ ਫੂਕੀ, ਜੋਸ਼ ਵਧਿਆ ਤੇ ਮੁਗ਼ਲ ਸਰਕਾਰ ਦੇ ਵਿਰੁੱਧ ਜਥੇਬੰਦ ਬਗ਼ਾਵਤ ਉਠ ਖੜੀ ਹੋਈ। ਸਰਕਾਰ ਨੇ ਇਸ ਬਗ਼ਾਵਤ ਨੂੰ ਦਬਾਉਣ ਲਈ ਵੱਧ ਤੋਂ ਵੱਧ ਜ਼ੁਲਮ ਕੀਤੇ। ਸਿਰਲੱਥ ਬਾਗ਼ੀਆਂ ਨੇ ਅਕਹਿ ਤੇ ਅਸਹਿ ਤਸੀਹੇ ਬਰਦਾਸ਼ਤ ਕੀਤੇ, ਪਰ ਉਹ ਹਕੂਮਤ ਅੱਗੇ ਝੁਕੇ ਨਹੀਂ। ਉਨ੍ਹਾਂ ਨੇ ਸਾਹ ਓਦੋਂ ਹੀ ਲਿਆ, ਜਦ ਪੂਰੇ ਤੌਰ 'ਤੇ ਇਸ ਦਾ ਖ਼ਾਤਮਾ ਕਰ ਦਿੱਤਾ। ਮੁਗ਼ਲ ਹਕੂਮਤ ਤੇ ਸਿੱਖਾਂ ਦੇ ਵਿਚਕਾਰ ਇਸ ਲੰਮੇ ਸੰਘਰਸ਼ ਤੋਂ ਇਹ ਗਲਤ ਖਿਆਲ ਪੈਦਾ ਹੋ ਗਿਆ ਕਿ ਸਿੱਖ ਤੇ ਮੁਸਲਮਾਨ ਇੱਕ ਦੂਜੇ ਦੇ ਵੈਰੀ ਹਨ। ਹਾਲਾਂਕਿ ਅਸਲੀਅਤ ਇਹ ਹੈ ਕਿ ਇਹ ਟੱਕਰ ਮੁਗ਼ਲ ਹਕੂਮਤ ਦੇ ਜਬਰ, ਅਨਿਆਂ ਤੇ ਜ਼ੁਲਮ ਵਿਰੁੱਧ ਸਰਕਾਰ ਤੇ ਪ੍ਰਜਾ ਦੇ ਇੱਕ ਜੰਗਜੂ, ਸਿਰਲੱਥ ਤੇ ਅਣਖ਼ੀ ਤਬਕੇ ਦੇ ਵਿਚਕਾਰ ਸੀ। ਨਾ ਆਮ ਮੁਸਲਮਾਨ ਜਨਤਾ ਨੇ ਹਕੂਮਤ ਦੇ ਜ਼ੁਲਮਾਂ ਵਿੱਚ ਉਸ ਦਾ ਕੋਈ ਸਾਥ ਦਿੱਤਾ ਤੇ ਨਾ ਸੰਘਰਸ਼ ਕਰਨ ਵਾਲੇ ਯੋਧਿਆਂ ਨੇ ਮੁਸਲਮਾਨ ਜਨਤਾ ਦੇ ਵਿਰੁੱਧ ਕਦੇ ਕੋਈ ਕਾਰਵਾਈ ਕੀਤੀ। ਸਧਾਰਨ ਮੁਸਲਮਾਨ ਤੇ ਸਿੱਖਾਂ ਦੇ ਸਬੰਧ ਉਸ ਵੇਲੇ ਵੀ ਤਲਖ਼ੀ ਵਾਲੇ ਨਹੀਂ ਸਨ। ਇਤਿਹਾਸ ਵਿੱਚ ਅਜਿਹੇ ਦਰਜਨਾਂ ਹਿੰਦੂ ਅਮੀਰਾਂ, ਵਜ਼ੀਰਾਂ, ਜਾਗੀਰਦਾਰਾਂ ਤੇ ਅਹਿਲਕਾਰਾਂ ਦਾ ਜ਼ਿਕਰ ਆਉਂਦਾ ਹੈ, ਜਿਹੜੇ ਆਪਣੀਆਂ ਗਰਜ਼ਾਂ ਪੂਰੀਆਂ ਕਰਨ ਲਈ ਸਿੱਖਾਂ ਦੇ ਵਿਰੁਧ ਹਕੂਮਤ ਕੋਲ ਚੁਗਲੀਆਂ ਤੇ ਮੁਖ਼ਬਰੀਆਂ ਕਰਕੇ ਉਨ੍ਹਾਂ ਨੂੰ ਫੜਾਉਂਦੇ ਤੇ ਹਕੂਮਤ ਦਾ ਸਾਥ ਦਿੰਦੇ ਰਹੇ। ਦੀਵਾਨ ਚੰਦੂ ਸ਼ਾਹ, ਦੀਵਾਨ ਲੱਖਪਤ ਰਾਏ ਤੇ ਉਸ ਦਾ ਭਰਾ ਜਸਪਤ ਰਾਏ ਆਦਿ ਕਈ ਨਾਂ ਤਾ ਇਤਿਹਾਸ ਪ੍ਰਸਿੱਧ ਹਨ। ਪ੍ਰੰਤੂ ਇਨ੍ਹਾਂ ਤੋਂ ਬਿਨਾਂ ਹੋਰ ਕਈ ਅਣਖ਼ਹੀਣ ਹਿੰਦੂ ਚੌਧਰੀ ਆਪਣੇ ਸੁਆਰਥ ਦੇ ਕਾਰਨ ਹਕੂਮਤ ਦੇ ਸਹਾਇਕ ਸਨ ਤੇ ਸਿੱਖਾਂ ਨੂੰ ਸ਼ਹੀਦ ਕਰਾਉਣ ਦੇ ਜ਼ਿੰਮੇਵਾਰ ਸਨ, ਜਿਹਾ ਕਿ ਨੌਸ਼ਹਿਰੇ ਢਾਲੇ ਦਾ ਚੌਧਰੀ ਕਰਮਾ, ਜੰਡਿਆਲੇ ਦਾ ਚੌਧਰੀ ਹਰਿ ਭਗਤ, ਚੌਧਰੀ ਸਰਨਦਾਸ ਹਿੰਦਾਲੀਆ ਤੇ ਹੋਰ ਕਈ ਵੱਡੇ ਵੱਡੇ ਜਿਮੀਂਦਾਰ। ਇਸ ਦੇ ਉਲਟ ਇਤਿਹਾਸ ਵਿੱਚ ਸਾਨੂੰ ਕੋਈ ਅਜਿਹੀ ਮਿਸਾਲ ਨਹੀਂ ਮਿਲਦੀ ਕਿ ਆਮ ਮੁਸਲਮਾਨ ਪ੍ਰਜਾ ਵਿੱਚੋਂ ਕਿਸੇ ਨੇ ਸਿੱਖਾਂ ਦੇ ਵਿਰੁੱਧ ਸਰਕਾਰ ਦਾ ਸਾਥ ਦਿੱਤਾ ਹੋਵੇ। ਸਿੱਖਾਂ ਤੇ ਮੁਸਲਮਾਨ ਜਨਤਾ ਦੇ ਖੁਸ਼ਗਵਾਰ ਸਬੰਧਾਂ ਦਾ ਸਬੂਤ ਇਸ ਗੱਲ ਤੋਂ ਵੀ ਮਿਲਦਾ ਹੈ ਕਿ ਜਦ ਮੁਗ਼ਲ ਹਕੂਮਤ ਦਾ ਖ਼ਾਤਮਾ ਕਰਕੇ ਸਿੱਖਾਂ ਨੇ ਪੰਜਾਬ ਵਿੱਚ ਰਾਜ-ਭਾਗ ਸੰਭਾਲਿਆ ਤਾਂ ਪਹਿਲੇ ਸਿੱਖ ਬਾਦਸ਼ਾਹ ਮਹਾਰਾਜਾ ਰਣਜੀਤ ਸਿੰਘ ਨੇ ਮੁਸਲਮਾਨਾਂ ਨੂੰ ਵੀ ਰਾਜ-ਭਾਗ ਵਿੱਚ ਓਵੇਂ ਹੀ ਹਿੱਸਾ ਦਿੱਤਾ, ਜਿਵੇਂ ਹਿੰਦੂਆਂ ਤੇ ਸਿੱਖਾਂ ਨੂੰ।

ਫ਼ਕੀਰ ਅਜ਼ੀਜ਼-ਉਦ-ਦੀਨ ਮਹਾਰਾਜੇ ਦਾ ਬਦੇਸ਼ ਮੰਤਰੀ ਸੀ। ਉਸ ਦਾ ਭਰਾ ਵੀ ਇੱਕ ਉਘਾ ਅਹਿਲਕਾਰ ਸੀ। ਸ਼ੇਖ ਗ਼ੁਲਾਮ ਮਹੀ-ਉਦ-ਦੀਨ ਗਵਰਨਰੀ ਦੀ ਉੱਚ ਪਦਵੀ 'ਤੇ ਸੁਸ਼ੋਭਤ ਸੀ ਤੇ ਜਰਨੈਲ ਇਲਾਹੀ ਬਖ਼ਸ਼ ਤੇ ਮੀਆ ਗੌਸ ਖਾਂ ਉਸ ਦੀ ਫ਼ੌਜ ਦੇ ਉਘੇ ਜਰਨੈਲ ਸਨ। ਮਹਾਰਾਜਾ ਨੇ ਜਿੱਥੇ ਮੰਦਰਾਂ ਤੇ ਗੁਰਦੁਆਰਿਆਂ ਦੇ ਨਾਂ ਜਗੀਰਾਂ ਲੁਆਈਆਂ ਉੱਥੇ ਮਸੀਤਾਂ ਉਸਾਰਨ ਲਈ ਵੀ ਮਾਲੀ ਸਹਾਇਤਾ ਦਿੱਤੀ ਅਤੇ ਸਭ ਤੋਂ ਵੱਡੀ ਗੱਲ ਇਹ ਹੈ ਕਿ ਪਹਿਲੇ ਗੁਰੂ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਸੈਂਕੜੇ ਨੇਕ ਮੁਸਲਮਾਨ ਅਜਿਹੇ ਹੋਏ ਹਨ ਜੋ ਗੁਰੂ ਸਾਹਿਬਾਨ ਦੇ ਸ਼ਰਧਾਲੂ ਸਨ ਤੇ ਜਿਨ੍ਹਾਂ ਨੂੰ ਗੁਰੂ ਸਾਹਿਬਾਨ ਦੇ ਮਿਸ਼ਨ (ਜਬਰ ਤੇ ਅਨਿਆਂ ਦੇ ਵਿਰੁੱਧ ਸੰਘਰਸ਼) ਨਾਲ ਹਮਦਰਦੀ ਸੀ ਤੇ ਇਸ ਮਿਸ਼ਨ ਦੀ ਪੂਰਤੀ ਲਈ ਉਨ੍ਹਾਂ ਦੀ ਹਰ ਪ੍ਰਕਾਰ ਦੀ ਮਦਦ ਕਰਦੇ ਰਹੇ। ਇਨ੍ਹਾਂ ਵਿੱਚੋਂ ਸਾਈਂ ਮੀਆਂਮੀਰ, ਸੱਯਦ ਭੀਖਣਸ਼ਾਹ, ਪੀਰ ਬੁੱਧੂਸ਼ਾਹ ਅਤੇ ਦੋ ਪਠਾਣ ਭਰਾਵਾਂ ਗ਼ਨੀ ਖ਼ਾਂ ਤੇ ਨਬੀ ਖ਼ਾਂ ਦੀਆਂ ਸਾਖੀਆਂ ਤਾਂ ਆਮ ਪ੍ਰਚੱਲਤ ਹਨ, ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਦੇ ਹੋਰ ਅਨੇਕਾਂ ਮੁਸਲਮਾਨ ਹਮਦਰਦ ਹੋਏ ਹਨ, ਜਿਨ੍ਹਾਂ ਦਾ ਜ਼ਿਕਰ ਵੱਖ-ਵੱਖ ਪੁਸਤਕਾਂ ਵਿੱਚ ਆਉਂਦਾ ਹੈ। ਪਰ ਜਿਸ ਤੋਂ ਆਮ ਸਿੱਖ ਜਨਤਾ ਜਾਣੂ ਨਹੀਂ। ਮਨੁੱਖ-ਮਨੁੱਖ ਤੇ ਕੌਮਾਂ-ਕੌਮਾਂ ਵਿਚਕਾਰ ਸਦਭਾਵਨਾ ਤੇ ਪ੍ਰੇਮ-ਪਿਆਰ ਵਧਾਉਣ ਅਤੇ ਸਿੱਖਾਂ ਤੇ ਮੁਸਲਮਾਨਾਂ ਵਿਚਕਾਰ ਸਦੀਵੀ ਤੇ ਪੱਕੇ ਵੈਰ ਵਿਰੋਧ ਦੇ ਗ਼ਲਤ ਖਿਆਲ ਨੂੰ ਦੂਰ ਕਰਨ

ਲਈ ਇਹ ਜ਼ਰੂਰੀ ਸੀ ਕਿ ਅਸੀਂ ਗ਼ਲਤ-ਫ਼ਹਿਮੀਆਂ ਨੂੰ ਦੂਰ ਕਰੀਏ। ਗਿਆਨੀ ਭਗਵਾਨ ਸਿੰਘ ਜੀ ਨੇ ਇਸ ਨਿਹਾਇਤ ਜ਼ਰੂਰੀ ਕੰਮ ਵੱਲ ਧਿਆਨ ਦਿੱਤਾ ਹੈ ਤੇ ਇਸ ਨੂੰ ਬੜੇ ਸੁਚੱਜੇ ਢੰਗ ਨਾਲ ਸਿਰੇ ਚੜ੍ਹਾਇਆ ਹੈ। ਇਨ੍ਹਾਂ ਨੇ ਬੜੀ ਮਿਹਨਤ ਤੇ ਲਗਨ ਨਾਲ ਪ੍ਰਮਾਣਕ ਇਤਿਹਾਸਕ ਪੁਸਤਕਾਂ ਦਾ ਬਰੀਕੀ ਨਾਲ ਅਧਿਐਨ ਕੀਤਾ ਹੈ ਤੇ ਫਿਰ ਤਰੀਕ ਵਾਰ ਲੜੀ-ਬੱਧ ਕਰਕੇ ਗੁਰੂ ਗੋਬਿੰਦ ਸਿੰਘ ਪ੍ਰਤੀ ਸ਼ਰਧਾ ਤੇ ਪ੍ਰੇਮ ਰੱਖਣ ਵਾਲੇ ਹਮਦਰਦ ਮੁਸਲਮਾਨਾਂ ਦਾ ਵਰਨਣ ਕੀਤਾ ਹੈ। ਉਨ੍ਹਾਂ ਦਾ ਲਿਖਣ ਢੰਗ ਬੜਾ ਸਾਦਾ ਤੇ ਰੋਚਕ ਹੈ। ਉਨ੍ਹਾਂ ਨੇ ਕੋਈ ਮਨਘੜਤ ਗੱਲ ਨਹੀਂ ਲਿਖੀ ਤੇ ਨਾ ਹੀ ਅਤਕਥਨੀ ਤੋਂ ਕੰਮ ਲਿਆ ਹੈ, ਸਗੋਂ ਹਰੇਕ ਘਟਨਾ ਦੇ ਨਾਲ ਇਸ ਦੇ ਸੋਮੇ ਦਾ ਜ਼ਿਕਰ ਕਰਕੇ ਕਈ ਥਾਈਂ ਹੂ-ਬ-ਹੂ ਟੂਕਾਂ ਵੀ ਦਿੱਤੀਆਂ ਹਨ। ਪਹਿਲੇ ਗ਼ਲਤ ਪ੍ਰਚਾਰ ਨੇ ਮੁਸਲਮਾਨਾਂ ਤੇ ਸਿੱਖਾਂ ਨੂੰ ਇੱਕ ਦੂਜੇ ਤੋਂ ਦੂਰ ਕੀਤਾ ਸੀ ਤੇ ਇਸ ਦੇ ਸਿੱਟੇ ਬਹੁਤ ਮਾੜੇ ਨਿਕਲੇ। ਇਹ ਪੁਸਤਕ ਸਿੱਖਾਂ ਤੇ ਮੁਸਲਮਾਨਾਂ ਦੇ ਵਿਚਕਾਰ ਪਈਆਂ ਗ਼ਲਤ-ਫ਼ਹਿਮੀਆਂ ਨੂੰ ਦੂਰ ਕਰਕੇ ਪ੍ਰਸਪਰ ਪਿਆਰ ਤੇ ਮਿਲਵਰਤਣ ਦਾ ਰਾਹ ਸਾਫ਼ ਕਰੇਗੀ। ਮੈਂ ਮਹਿਸੂਸ ਕਰਦਾ ਹਾਂ ਕਿ ਵਧੇਰੇ ਚੰਗੇ ਸਿੱਟੇ ਪ੍ਰਾਪਤ ਕਰਨ ਲਈ ਇਸ ਪੁਸਤਕ ਨੂੰ ਉਰਦੂ ਅੱਖਰਾਂ ਵਿੱਚ ਛਪਵਾ ਕੇ ਮੁਸਲਮਾਨ ਭਰਾਵਾਂ ਤੱਕ ਪਹੁੰਚਾਉਣ ਦੀ ਵੀ ਲੋੜ ਹੈ। ਮੈਂ ਗਿਆਨੀ ਜੀ ਦੇ ਇਸ ਉੱਦਮ ਦੀ ਪ੍ਰਸੰਸਾ ਕਰਦਾ ਹੋਇਆ ਆਸ ਰੱਖਦਾ ਹਾਂ ਕਿ ਪੰਜਾਬੀ ਪਾਠਕ ਇਸ ਤੋਂ ਲਾਭ ਪ੍ਰਾਪਤ ਕਰ ਕੇ ਗਿਆਨੀ ਜੀ ਦਾ ਉਤਸ਼ਾਹ ਵਧਾਉਣਗੇ।

*ਗਿਆਨੀ ਲਾਲ ਸਿੰਘ ਐਮ. ਏ,*
*(ਗੁਜਰਾਂ ਵਾਲੀਆ)*
*ਚੰਡੀਗੜ੍ਹ 4-6-79*

*ਮੁੱਖ-ਬੰਧ*

*(ਮੰਤਰੀ ਵਿੱਤ ਵਿਭਾਗ ਚੰਡੀਗੜ੍ਹ)*

ਹੇਮਕੁੰਟ ਪਰਬਤ ਦੇ ਸ਼ਾਂਤਮਈ ਅਤੇ ਰਮਣੀਕ ਵਾਤਾਵਰਣ ਵਿੱਚ ਕਈ ਸਾਲਾਂ ਤੋਂ ਭਾਰੀ ਤਪੱਸਿਆ ਕਰਕੇ "ਦਵੈ ਤੋਂ ਏਕ ਰੂਪ ਹੈ ਗਯੋ" ਮਹਾਨ ਆਤਮਾ ਨੂੰ ਅਕਾਲ ਪੁਰਖ ਨੇ ਬੜੀ ਮੁਸ਼ਕਲ ਨਾਲ ਰਾਜ਼ੀ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਰੂਪ ਵਿੱਚ ਮਾਤਲੋਕ ਵਿੱਚ "ਜਾਇ ਤਹਾਂ ਤੈ ਧਰਮ ਚਲਾਇ, ਕੁਬੁਧਿ ਕਰਨ ਤੇ ਲੋਕ ਹਟਾਇ" ਦੇ ਉੱਚੇ ਤੇ ਸੁੱਚੇ ਕੰਮ ਲਈ ਭੇਜਿਆ ਸੀ। ਇਹ ਉਹ ਸਮਾਂ ਸੀ, ਜਦ ਚਾਰੇ ਪਾਸੇ ਧਰਮ ਦਾ ਨਾਸ ਹੋਰਿਹਾ ਸੀ, ਨਿਰਦੋਸ਼, ਗ਼ਰੀਬ ਤੇ ਭੋਲੇ-ਭਾਲੇ ਲੋਕਾਂ ਦੀ ਤਲਵਾਰ ਦੇ ਜ਼ੋਰ ਤੇ ਸੁੰਨਤ ਕੀਤੀ ਜਾ ਰਹੀ ਸੀ, ਕਿਸੇ ਨੂੰ ਆਹ ਭਰਨ ਦੀ ਇਜਾਜ਼ਤ ਨਹੀਂ ਸੀ, ਅਜਿਹੇ ਭਿਆਨਕ ਵਾਤਾਵਰਣ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਸੰਤਾਂ ਦੀ ਰੱਖਿਆ ਅਤੇ ਦੁਸ਼ਟਾਂ ਦੇ ਵਿਨਾਸ਼ ਲਈ ਹੋਇਆ। ਗੁਰੂ ਸਾਹਿਬ ਨੇ ਖ਼ੁਦ ਫ਼ਰਮਾਇਆ ਹੈ।

"ਹਮ ਇਹ ਕਾਜ ਜਗਤ ਮੋ ਆਏ,
ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ,
ਦੁਸ਼ਟ ਦੋਖੀਅਨ ਪਕੜ ਪਛਾਰੋ॥
ਇਹੈ ਕਾਜ ਧਰਾ ਹਮ ਜਨਮੰ,
ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ,
ਦੁਸ਼ਟ ਸਭਿਨ ਕੋ ਮੂਲ ਉਪਾਰਨ ॥"

ਅਕਾਲ ਪੁਰਖ ਦੇ ਹੁਕਮ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਸੰਤ-ਸਿਪਾਹੀ ਬਣ ਕੇ ਜ਼ੁਲਮ ਦਾ ਟਾਕਰਾ ਕੀਤਾ। ਸਚਿਆਈ ਅਤੇ ਧਰਮ ਦੀ ਰੱਖਿਆ ਅਤੇ ਮਨੁੱਖ-ਮਾਤਰ ਦੇ ਕਲਿਆਣ ਲਈ ਆਪਣਾ ਸਰਬੰਸ ਵਾਰ ਦਿੱਤਾ। ਗੁਰੂ ਜੀ ਦਾ ਕਿਸੇ ਮਜ਼੍ਹਬ, ਕਿਸੇ ਰਾਜੇ-ਮਹਾਰਾਜੇ ਜਾਂ ਕਿਸੇ ਕੌਮ ਨਾਲ ਵੈਰ ਨਹੀਂ ਸੀ। ਉਨ੍ਹਾਂ ਲਈ ਨਾਂ ਹੀ ਕੋਈ ਵੈਰੀ ਅਤੇ ਨਾਂ ਹੀ ਕੋਈ ਬੇਗ਼ਾਨਾ ਸੀ। ਇੱਕ ਮਹਾਨ ਧਾਰਮਕ ਆਗੂ ਹੋਣ ਦੇ ਨਾਤੇ ਉਨ੍ਹਾਂ ਛੋਟੇ ਅਤੇ ਵੱਡੇ, ਅਮੀਰ ਤੇ ਗ਼ਰੀਬ, ਹਿੰਦੂ ਤੇ ਮੁਸਲਮਾਨ, ਸਭ ਨੂੰ ਆਪਣੀ ਗਲਵਕੜੀ ਵਿੱਚ ਲਿਆ। ਉਨ੍ਹਾਂ ਉਚ ਤੇ ਨੀਚ ਦਾ ਭੇਦ-ਭਾਵ ਮਿਟਾ ਕੇ ਸਭ ਨੂੰ ਇੱਕੋ ਬਾਟੇ ਵਿੱਚੋਂ ਅੰਮ੍ਰਿਤ ਛਕਾਇਆ ਅਤੇ ਫਿਰ ਆਪ ਉਨ੍ਹਾਂ ਪਾਸੋਂ ਅੰਮ੍ਰਿਤ ਛਕਿਆ। ਉਹ ਸਭ ਦੇ ਹਿਤੈਸ਼ੀ ਸਨ। ਇਹੋ ਕਾਰਨ ਸੀ ਕਿ ਉਨ੍ਹਾਂ ਦੇ ਜਨਮ ਸਮੇਂ ਪੀਰ ਭੀਖਣਸ਼ਾਹ ਨੇ ਪਟਨੇ ਸਾਹਿਬ ਵਾਲੇ ਪਾਸੇ ਮੂੰਹ ਕਰਕੇ ਸਿਜਦਾ ਕੀਤਾ ਸੀ। ਇਹ ਬੜੇ ਦੁੱਖ ਦੀ ਗੱਲ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲ-ਚਲਾਣੇ ਤੋਂ ਬਾਅਦ ਕੁਝ ਖ਼ੁਦਗਰਜ਼ ਲੋਕਾਂ ਨੇ ਸਿੱਖਾਂ ਅਤੇ ਮੁਸਲਮਾਨਾਂ ਵਿੱਚ ਵੈਰ-ਵਿਰੋਧ ਪੈਦਾ ਕਰਨ ਲਈ ਅਨਪੜ੍ਹ, ਨਾਸਮਝ ਤੇ ਇਤਿਹਾਸ ਤੋਂ ਨਾਵਾਕਿਫ਼ ਲੋਕਾਂ ਵਿੱਚ ਇਹ ਗ਼ਲਤਫ਼ਹਿਮੀ ਫੈਲਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਗੁਰੂ ਸਾਹਿਬ ਨੇ ਮੁਸਲਮਾਨ ਧਰਮ ਦਾ ਵਿਰੋਧ ਕੀਤਾ, ਮੁਸਲਮਾਨ ਹਾਕਮਾਂ ਨੂੰ ਮਿਟਾਉਣ ਦੀ ਕੋਸ਼ਿਸ਼ ਕੀਤੀ, ਮੁਸਲਮਾਨ ਲੋਕਾਂ ਨੂੰ ਇਸ ਦੇਸ਼ ਵਿੱਚੋਂ ਨਠਾਉਣ ਦਾ ਯਤਨ ਕੀਤਾ ਜਾਂ ਗੁਰੂ ਜੀ ਮੁਸਲਮਾਨਾਂ ਨੂੰ ਆਪਣਾ ਵਿਸ਼ਵਾਸ-ਪਾਤਰ ਨਹੀਂ ਸੀ ਸਮਝਦੇ। ਇਨ੍ਹਾਂ ਭੁਲੇਖਿਆਂ ਦੇ ਚੱਕਰ ਵਿੱਚ ਕੇਵਲ ਅਨਪੜ੍ਹ ਹੀ ਨਹੀਂ ਕਈ ਚੰਗੇ ਪੜ੍ਹੇ-ਲਿਖੇ ਲੋਕ ਵੀ ਆਏ ਸਨ। ਗੁਰਦੁਆਰਿਆਂ ਦੀ ਸਟੇਜ ਤੋਂ ਬੋਲਣ ਵਾਲੇ ਵੀ ਕਈ ਪ੍ਰਚਾਰਕ ਇਨ੍ਹਾਂ ਭੁਲੇਖਿਆਂ ਤੋਂ ਨਹੀਂ ਬਚ ਸਕੇ। ਇਸ ਦੇ ਦੋ ਮੁੱਖ ਕਾਰਨ ਹਨ-ਇੱਕ ਤਾਂ ਇਹ ਕਿ ਇਹ ਭੁਲੇਖੇ ਪੁਸ਼ਤ-ਦਰ-ਪੁਸ਼ਤ ਗੁਰੂ ਤੋਂ ਸ਼ਿਸ਼ ਤੱਕ ਚੱਲੇ ਆ ਰਹੇ ਹਨ, ਕੋਈ ਇਤਿਹਾਸਕ ਖੋਜ ਵਿੱਚ ਨਹੀਂ ਪੈਂਦਾ। ਦੂਜਾ

ਇਹ ਹੈ ਕਿ ਕੁਝ ਪ੍ਰਚਾਰਕਾਂ ਦੇ ਹੱਥ ਜਿਹੜੀਆਂ ਪੁਸਤਕਾਂ ਲੱਗੀਆਂ ਹਨ, ਉਹ ਪ੍ਰਮਾਣਕ ਨਹੀਂ ਅਜਿਹੀਆਂ ਪੁਸਤਕਾਂ ਕਿਸੇ ਸਵਾਰਥ ਲਈ ਵੈਰ-ਵਿਰੋਧ ਵਧਾਉਣ ਵਾਸਤੇ ਲਿਖੀਆਂ ਹਨ ਜਾਂ ਫਿਰ ਚਟਪਟੀਆਂ ਗੱਲਾਂ ਕਹਿ ਕੇ ਵਿਕਰੀ ਵਧਾਉਣ ਵਾਸਤੇ ਜਾਂ ਆਪਣੀ ਵਾਹ-ਵਾਹ ਕਰਾਉਣ ਲਈ ਲਿਖੀਆਂ ਗਈਆਂ ਹਨ। ਗੁਰੂ ਸਾਹਿਬ ਅਤੇ ਨੇਕ ਮੁਸਲਮਾਨਾਂ ਵਿੱਚ ਬਹੁਤ ਸੁੱਚੇ ਅਤੇ ਪੱਕੇ ਸਬੰਧ ਸਨ, ਪਰ ਉਹ ਬਹੁਤ ਘੱਟ ਕਿਤਾਬਾਂ ਵਿੱਚ ਮਿਲਦੇ ਹਨ। ਜਿਹੜੇ ਕੁਝ ਇਤਿਹਾਸਕ ਤੱਥ ਮਿਲਦੇ ਹਨ, ਉਹ ਵੀ ਵੱਖ-ਵੱਖ ਕਿਤਾਬਾਂ ਵਿੱਚ ਬਿਖਰੇ ਪਏ ਹਨ। ਇਨ੍ਹਾਂ ਭੁਲੇਖਿਆਂ ਨੂੰ ਦੂਰ ਕਰਨ ਲਈ ਅਤੇ ਖ਼ੁਦਗਰਜ਼ੀ ਦੇ ਭਾਂਡੇ ਨੂੰ ਫੋੜ ਕੇ ਸੱਚਾਈ ਨੂੰ ਸਾਹਮਣੇ ਲਿਆਉਣ ਲਈ ਸਾਰੇ ਇਤਿਹਾਸਕ ਤੱਥਾਂ ਅਤੇ ਸਾਰੀਆਂ ਪ੍ਰਮਾਣਕ ਸਾਖ਼ੀਆਂ ਨੂੰ ਇੱਕ ਕਿਤਾਬ ਵਿੱਚ ਇਕੱਠਾ ਕਰਨ ਦੀ ਜ਼ਰੂਰਤ ਸੀ।ਇਹ ਬੜੀ ਖ਼ੁਸ਼ੀ ਦੀ ਗੱਲ ਹੈ ਕਿ ਗਿਆਨੀ ਭਗਵਾਨ ਸਿੰਘ ਜੀ ਨੇ ਜਿਹੜੇ ਸਵਤੰਤਰਾ ਸੰਗ੍ਰਾਮੀ ਰਹੇ ਹਨ, ਬੜੀ ਮਿਹਨਤ ਕਰ ਕੇ ਉਹ ਸਾਰੇ ਇਤਿਹਾਸਕ ਪ੍ਰਮਾਣ ਇਕੱਠੇ ਕੀਤੇ ਹਨ, ਜਿਹੜੇ ਗੁਰੂ ਜੀ ਅਤੇ ਉਸ ਵਕਤ ਦੇ ਨੇਕ ਮੁਸਲਮਾਨਾਂ ਵਿੱਚ ਆਪਸੀ ਭਾਈਚਾਰਕ ਸਬੰਧਾਂ ਤੇ ਰੋਸ਼ਨੀ ਪਾਉਂਦੇ ਹਨ। ਇਹ ਹੋਰ ਵੀ ਪ੍ਰਸੰਨਤਾ ਦੀ ਗੱਲ ਹੈ ਕਿ ਉਹ ਇਸ ਸਾਰੀ ਸਮੱਗਰੀ ਨੂੰ 'ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ' ਨਾਮਕ ਕਿਤਾਬ ਦੇ ਰੂਪ ਵਿੱਚ ਛਪਵਾਉਣ ਦਾ ਉਪਰਾਲਾ ਕਰ ਰਹੇ ਹਨ।ਇਸ ਮਹਾਨ ਕੰਮ ਨੂੰ ਅਰੰਭਣ ਦੀ ਪ੍ਰੇਰਣਾ ਵੀ ਗਿਆਨੀ ਜੀ ਨੂੰ ਕੁਰੂਕਸ਼ੇਤਰ ਦੇ ਇਕ ਗੁਰਦੁਆਰੇ ਵਿੱਚ ਚਾਰ ਸਾਲ ਪਹਿਲਾਂ ਇਕ ਸ਼ੰਕੇ ਦੇ ਨਿਵਾਰਣ ਤੋਂ ਮਿਲੀ ਸੀ। ਉਸ ਪ੍ਰੇਰਣਾ ਨੂੰ ਮਨ ਵਿੱਚ ਲੈ ਕੇ ਜੋ ਕੰਮ ਗਿਆਨੀ ਜੀ ਨੇ ਅਰੰਭਿਆ ਸੀ ਉਸ ਨੂੰ ਬੜੀ ਲਗਨ, ਮਿਹਨਤ ਅਤੇ ਨਿਰਪੱਖ ਰੂਪ ਵਿੱਚ ਸਿਰੇ ਚਾੜ੍ਹਿਆ ਹੈ। ਉਸ ਸਮੇਂ ਦੇ ਪੂਰੇ ਰਾਜਨੀਤਕ ਵਾਯੂ ਮੰਡਲ ਦਾ ਹਵਾਲਾ ਦੇ ਕੇ ਲੇਖਕ ਨੇ ਬੜੇ ਹੀ ਸੁਚੱਜੇ ਰੂਪ ਵਿੱਚ ਇਤਿਹਾਸਕ ਪ੍ਰਮਾਣਾਂ ਸਹਿਤ ਗੁਰੂ ਜੀ ਦੇ ਜੀਵਨ ਵਿੱਚ ਆਏ ਅਨੇਕ ਮੁਸਲਮਾਨ ਪੀਰਾਂ, ਯੋਧਿਆਂ, ਲਿਖਾਰੀਆਂ, ਛੋਟੇ-ਵੱਡੇ ਸਾਰੇ ਮੁਸਲਮਾਨ ਹਮਦਰਦ ਇਨਸਾਨਾਂ ਦਾ ਜ਼ਿਕਰ ਕੀਤਾ ਹੈ। ਇਹ ਕਿਤਾਬ ਪੜ੍ਹ ਕੇ ਸਾਰੇ ਸ਼ੰਕੇ ਦੂਰ ਹੋ ਜਾਂਦੇ ਹਨ। ਸਚਿਆਈ, ਨੇਕੀ ਅਤੇ ਭਾਈਚਾਰੇ ਵਿੱਚ ਵਿਸ਼ਵਾਸ ਰੱਖਣ ਵਾਲੇ ਮੁਸਲਮਾਨਾਂ ਨੇ ਗੁਰੂ ਜੀ ਨੂੰ ਕਿੰਨਾ ਸਤਿਕਾਰ ਦਿੱਤਾ, ਉਨ੍ਹਾਂ ਦੇ ਇੱਕ ਇਸ਼ਾਰੇ 'ਤੇ ਕਿਸ ਤਰ੍ਹਾਂ ਆਪਣੀਆਂ ਪਿਆਰੀਆਂ ਜਾਨਾਂ ਵਾਰ ਦਿੱਤੀਆਂ ਅਤੇ ਗੁਰੂ ਜੀ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਆਪਣੀ ਗਲਵਕੜੀ ਵਿੱਚ ਲਿਆ, ਆਪਣੇ ਸਿੰਘਾਂ ਅਤੇ ਉਨ੍ਹਾਂ ਨੂੰ ਸਮ-ਦ੍ਰਿਸ਼ਟੀ ਨਾਲ ਵੇਖਿਆ, ਇਹ ਕਿਤਾਬ ਇਸ ਸੱਚਾਈ ਦੀ ਇੱਕ ਸੁੰਦਰ ਤਸਵੀਰ ਪ੍ਰਗਟ ਕਰਦੀ ਹੈ।ਮੈਨੂੰ ਵਿਸ਼ਵਾਸ ਹੈ ਕਿ ਗਿਆਨੀ ਜੀ ਦਾ ਇਹ ਉੱਦਮ ਹਿੰਦੂ-ਮੁਸਲਮਾਨ-ਸਿੱਖ ਸਭ ਦੇ ਮਨਾਂ ਵਿੱਚ ਆਪਸੀ ਸਦਭਾਵ ਵਧਾਏਗਾ। ਮੈਂ ਗਿਆਨੀ ਜੀ ਦੇ ਇਸ ਉੱਦਮ ਦੀ ਪ੍ਰਸੰਸਾ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਉਨ੍ਹਾਂ ਦੀ ਇਸ ਮਿਹਨਤ ਤੋਂ ਵੱਧ ਤੋਂ ਵੱਧ ਪਾਠਕ ਲਾਭ ਉਠਾਉਣਗੇ।

*ਬਲਵੰਤ ਸਿੰਘ*
*(ਸਾਬਕਾ ਵਿੱਤ ਮੰਤਰੀ ਪੰਜਾਬ)*

# ਸਹਿਯੋਗੀਆਂ ਦੇ ਪੱਤਰ

*ਪਰਮ ਸਤਿਕਾਰਯੋਗ ਸ: ਨਸੀਬ ਸਿੰਘ ਸੇਵਕ ਜੀ,*

ਗੁਰ-ਫ਼ਤਹਿ ਪ੍ਰਵਾਨ ਹੋਵੇ। ਸਭ ਤੋਂ ਪਹਿਲਾਂ ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਆਪਣਾ ਇਕ ਸਾਲ ਦਾ ਪੰਧ ਮੁਕੰਮਲ ਹੋਣ 'ਤੇ ਬਹੁਤ-ਬਹੁਤ ਵਧਾਈ ਦਿੰਦਾ ਹਾਂ। ਜੱਗ-ਸਾਜਨਹਾਰ ਪਰਵਰਦਗਾਰ ਅੱਗੇ ਅਰਦਾਸ ਕਰਦਾ ਹਾਂ ਕਿ ਭਾਈ ਦਿੱਤ ਸਿੰਘ ਪੱਤ੍ਰਿਕਾ ਪ੍ਰਵਾਰ ਨੂੰ ਤੰਦਰੁਸਤੀ ਤੀਖਣ ਬਲ-ਬੁੱਧੀ ਬਖ਼ਸ਼ਿਸ਼ ਕਰੇ। ਇਹ 'ਕਲਮ' ਕਰਮਕਾਂਡ ਅੰਧ-ਵਿਸ਼ਵਾਸ਼ ਤੋਂ ਵਹਿਮਾਂ-ਭਰਮਾਂ ਦੇ ਖ਼ਿਲਾਫ਼ ਲਿਖਦੀ ਰਹੇ। ਸਮਾਜ ਨੂੰ ਵਿਗਿਆਨਕ ਤੇ ਤਰਕਸ਼ੀਲ ਸੋਚ ਪ੍ਰਦਾਨ ਕਰਦੀ ਰਹੇ। ਇਹੋ ਹੀ ਦੁਆ ਹੈ ਆਪਣੀ।

'ਸੇਵਕ ਜੀ'! ਇਸ ਪੱਤ੍ਰਿਕਾ ਨੂੰ ਪੜ੍ਹ ਕੇ ਉਨ੍ਹਾਂ ਮਹਾਨ ਵਿਦਵਾਨ ਸ਼ਖ਼ਸ਼ੀਅਤਾਂ ਦੇ ਦਰਸ਼ਨ-ਦੀਦਾਰੇ ਹੋ ਜਾਂਦੇ ਹਨ ਤੇ ਸੋਚ ਤੇ ਰੂਹ ਅਪੜ ਜਾਂਦੀ ਹੈ ਸਿੰਘ ਸਭਾ ਲਹਿਰ ਤੇ ਸਿੱਖ ਧਰਮ-ਪੁਨਰ ਸੁਰਜੀਤੀ ਦੇ ਯੁੱਗ ਵਿੱਚ। 'ਗੁਰੂ ਨਾਨਕ ਦੇਵ ਜੀ ਦੇ ਵਿਸ਼ਵ ਨੂੰ ਦਿੱਤੇ ਧਾਰਮਕ, ਰਾਜਸੀ ਤੇ ਸਮਾਜਕ ਖੇਤਰ ਵਿੱਚ ਅਗਵਾਈ ਦੇਣ ਵਾਲੇ ਫਲਸਫ਼ੇ ਵਿੱਚ ਵਕਤ ਦੇ ਪੁਜਾਰੀਆਂ ਨੇ ਮੁੜ ਕੇ ਕਰਮਕਾਂਡ, ਅੰਧ-ਵਿਸ਼ਵਾਸ਼ ਤੇ ਭਰਮ ਭੁਲੇਖਿਆਂ ਤੇ ਗ੍ਰਹਿਣ ਲਗਾ ਦਿੱਤਾ ਸੀ। ਉਸ ਵਕਤ ਗਿਆਨੀ ਦਿੱਤ ਸਿੰਘ, ਪ੍ਰੋਫ਼ੈਸਰ ਗੁਰਮੁੱਖ ਸਿੰਘ, ਸ: ਜਵਾਹਰ ਸਿੰਘ ਤੇ ਮਈਆ ਸਿੰਘ ਜਿਹੇ ਚਿੰਤਕਾਂ ਨੇ ਸਿੰਘ ਸਭਾ ਲਹਿਰ ਨੂੰ ਜਨਮ ਦਿੱਤਾ। ਲੋਕਾਂ ਦੀ ਬੋਲੀ ਵਿੱਚ ਪ੍ਰਚਾਰ ਕੀਤਾ ਤੇ ਆਮ ਲੋਕਾਂ ਦੀ ਭਾਸ਼ਾ ਵਿੱਚ ਅਖ਼ਬਾਰ ਸ਼ੁਰੂ ਕਰਕੇ ਪੰਜਾਬੀ ਪੱਤਰਕਾਰੀ ਦੀ ਨੀਂਹ ਰੱਖੀ। 'ਖ਼ਾਲਸਾ ਅਖ਼ਬਾਰ' ਨਾਂ ਦਾ ਅਖ਼ਬਾਰ ਜਾਰੀ ਕੀਤਾ। ਵਿੱਦਿਆ ਦੇ ਪਸਾਰ ਲਈ ਸਕੂਲ ਕਾਲਜ ਖੋਲ੍ਹੇ। ਲੜਕੀਆਂ ਦੀ ਪੜ੍ਹਾਈ ਬਹੁਤ ਪ੍ਰਚਾਰ ਕੀਤਾ। ਸਿੰਘ ਸਭਾ ਲਹਿਰ ਦੀ ਛੱਤਰ ਛਾਇਆ ਹਨ।

'ਖ਼ਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੀ ਨੀਂਹ ਰੱਖੀ। ਪਿੰਡ-ਪਿੰਡ ਸ਼ਹਿਰ-ਸ਼ਹਿਰ ਫਿਰ ਕੇ ਉਗਰਾਹੀ ਕੀਤੀ। ਸਾਡੇ ਪੁਰਖੇ ਦੱਸਦੇ ਹੁੰਦੇ ਸਨ ਕਿ ਇਕ-ਇਕ ਆਨਾ ਵੀ ਏਕੜੇ ਪਿੱਛੇ ਇਕੱਠੇ ਕੀਤੇ। ਇਸ ਢੰਗ ਨਾਲ 'ਖ਼ਾਲਸਾ ਕਾਲਜ' ਦੀ ਇਮਾਰਤ ਲਈ ਨੇੜੇ ਦੇ ਪਿੰਡਾਂ ਦੀ ਜ਼ਮੀਨ ਦਾਨ ਵਜੋਂ ਲਈ (ਕੋਟ ਖ਼ਾਲਸਾ ਪਿੰਡ ਦੀ 300 ਏਕੜ) ਇਸ ਪ੍ਰਸਿੱਧ ਅਦਾਰੇ ਤੋਂ ਤੁਸੀਂ ਭਲੀ ਭਾਂਤ ਜਾਣੂ ਹੋ। ਸਿੱਖ ਅਜਾਇਬ ਘਰ 'ਚ ਲੱਗੀ ਹੋਈ ਗਿਆਨੀ ਜੀ ਦੀ ਤਸਵੀਰ ਛੋਟੇ ਹੁੰਦੇ ਵੇਖੀ ਸੀ। ਉਹ ਆਪਣੇ ਜਿਹਨ ਤੇ ਦਿਮਾਗ ਵਿੱਚ ਉਕਰੀ ਗਈ ਸੀ। ਜਦੋਂ 'ਭਾਈ ਦਿੱਤ ਸਿੰਘ ਪੱਤ੍ਰਿਕਾ' ਵੇਖਣ ਸਾਰ ਹੀ ਅੱਖਾਂ ਮੂਹਰੇ ਇਨ੍ਹਾਂ ਸਿੱਖ ਚਿੰਤਕਾਂ ਤੇ ਸਮਾਜ ਸੁਧਾਰਕਾਂ ਦੀ ਤਸਵੀਰ ਆ ਜਾਂਦੀ ਹੈ। ਏਦਾਂ ਮਹਿਸੂਸ ਹੁੰਦਾ ਹੈ ਜਿਵੇਂ ਆਪਾਂ ਉਨ੍ਹਾਂ ਦੀ ਸੰਗਤ ਕਰ ਰਹੇ ਹੋਈਏ। ਉਨ੍ਹਾਂ ਫ਼ਕੀਰ ਵਿਦਵਾਨਾਂ ਵੱਲੋਂ ਲਾਏ ਹੋਏ ਵਿੱਦਿਆ ਦੇ ਬੂਟੇ ਨੂੰ ਜੀਗੀਰਦਾਰੀ ਦੇ ਗਾਲੜ੍ਹ ਚਿੰਬੜ ਗਏ। ਅੱਜ ਉਨ੍ਹਾਂ ਦੀ ਰੂਹਾਂ ਦਾ ਕਤਲ ਕਰਨ ਜਾ ਰਹੀ ਪੰਜਾਬ ਸਰਕਾਰ ਤੇ ਇੱਕ ਰਈਸ ਘਰਾਣਾ।

'ਸੇਵਕ ਜੀ! ਵੈਸੇ ਤਾਂ ਹਰ ਅੰਕ ਵਿਦਵਤਾ ਭਰਪੂਰ ਸਮੱਗਰੀ ਨਾਲ ਭਰਪੂਰ ਹੁੰਦਾ ਹੈ। ਐਤਕੀ ਵਾਲਾ ਮਾਰਚ ਅੰਕ ਬਹੁਤ ਸਲਾਹੁਣਯੋਗ ਹੈ। ਇਸ ਵਿੱਚ 23 ਮਾਰਚ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ ਦੇ ਰੂਪ ਵਿੱਚ ਰਣਜੀਤ ਸਿੰਘ ਸਿੱਧੂ ਤੇ ਸ: ਗੁਰਮੇਲ ਸਿੰਘ ਖ਼ਾਲਸਾ ਦਾ ਲੇਖ ਤੇ ਡਾਕਟਰ ਸਰਹਿੰਦੀ ਦੀ 'ਜਗਤ ਜਨਣੀ' ਭਾਵ ਇਸਤਰੀ ਪ੍ਰਤੀ ਪ੍ਰਗਟਾਈ ਭਾਵਨਾ ਵਾਲਾ ਲੇਖ ਸਲਾਹੁਣਯੋਗ ਹਨ। ਪੰਜਾਬ ਦੀ ਸਥਿਤੀ (ਰਾਜਸੀ-ਸਥਿਤੀ) ਬਾਬਤ ਤੁਹਾਡਾ ਸੰਪਾਦਕੀ ਬਹੁਤ ਚੰਗਾ ਸੀ। ਜਗੀਰਦਾਰੀ ਪਿਛੋਕੜ ਤੇ ਭਗਤ ਸਿੰਘ ਵਾਲੀ ਨਵੀਂ ਸੋਚ ਸਲਾਹੁਣਯੋਗ ਹੈ। ਪੱਤਰ ਕਾਫ਼ੀ ਲੰਮਾ ਹੋ ਗਿਆ ਹੈ। ਮਿਲਕੇ ਹੀ ਵਿਚਾਰ ਵਟਾਂਦਰਾ ਕਰਾਂਗਾ। ਕਿਸੇ ਭੁੱਲ ਚੁੱਕ ਲਈ ਮਾਫ਼ੀ।

*ਪੰਜਾਬੀ ਸਾਹਿਤ ਤੇ ਸੱਭਿਆਚਾਰ ਦਾ ਪਾਠਕ*
*ਹਰਬੰਸ ਸਿੰਘ ਬੁ*

ਦੇਖੋ ਮੂਰਖ ਦੇਸ ਅਸਾਡੇ
ਕਿਕੁਰ ਡੁੱਬਦਾ ਜਾਂਦਾ।
ਸੱਪਾਂ ਕੁਤਿਆਂ ਬਿਲਯਾਂ ਕਾਵਾਂ,
ਅਪਨੇ ਪੀਰ ਬਨਾਂਦਾ।

Registration No. R.N.I CHAPUN/2010/33423 P.O REGD. NO CHD/144/2011-13

# ਬੱਚਿਆਂ ਦੇ ਪਹਿਲੇ ਕਵੀ ਦਰਬਾਰ ਦੀਆਂ ਝਲਕੀਆਂ

ਚਿਲਡਰਨ ਕ੍ਰਿਏਟਿਵ ਥੀਏਟਰ ਐਂਡ ਫਿਲਮ ਆਰਟ ਸੁਸਾਇਟੀ
(ਸੁਸਾਇਟੀ ਫਾਰ ਪ੍ਰੋਮੋਸ਼ਨ ਆਫ ਚਿਲਡਰਨ)
ਭਾਈ ਦਿੱਤ ਸਿੰਘ ਪੱਤ੍ਰਿਕਾ ਅਤੇ
ਗਿਆਨੀ ਦਿੱਤ ਸਿੰਘ ਮਿਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਦੇ ਸਹਿਯੋਗ ਨਾਲ ਸਿੱਖ ਕੌਮ ਦੇ
ਮਹਾਨ ਵਿਦਵਾਨ ਭਾਈ ਦਿੱਤ ਸਿੰਘ ਗਿਆਨੀ ਜੀ ਦੇ 161ਵੇਂ ਜਨਮ ਦਿਨ ਨੂੰ ਸਮਰਪਿਤ
ਪਹਿਲਾ ਬੱਚਿਆਂ ਦਾ ਮਹਾਨ ਕਵੀ ਦਰਬਾਰ
ਮਿਤੀ 23-4-2011 ਸਮਾਂ 7.30 ਤੋਂ 9.30 ਸ਼ਾਮ
ਸਥਾਨ:- ਗੁਰਦੁਆਰਾ ਸ੍ਰੀ ਗੁਰੂ ਅੰਗਦ ਦੇਵ ਜੀ ਸੈਕਟਰ 42 ਚੰਡੀਗੜ੍ਹ
ਪ੍ਰਧਾਨ













